# ਵਰਿਆਮ

ਜਨਵਰੀ ੧੯੯੨

੧/੫੦



ਪੱਤ ਝੜੇ ਪੁਰਾਣੇ ਰੁੱਤ ਨਵਿਆਂ ਦੀ ਆਈ

HIGH CLASS GUN MANUFACTURERS

AND

REPAIRERS

# FREE INDIA GUN MANUFACTURERS

**(Industrial Estate, Extention Area, Jammu Cantt.)**



**(SINGLE BARREL OR DOUBLE BARREL) 12 Bore Guns**

## Once Purchased Ever Purchased

**AS**

**BEST QUALITY OF THE DAY**

**IS**

**OUR MOTTO**

**IN NEED CONTACT US FOR BARGAIN**

**WITH FULL CONFIDENCE**

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਮਾਸਕ **ਵਰਿਆਮ** ਜਨਵਰੀ ੧੯੯੨

ਜਿਲਦ ਨੰ: ੭ ਅੰਕ ਨੰ: ੩

ਸੰਪਾਦਕ : ਜਗਦੀਸ਼ ਸਿੰਘ

**ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

ਮੁਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੪੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

ਵਰਿਆਮ ਸੰਪਾਦਕ ਦੇ ਬਹੁਤ ਸਮਾਂ ਜਲੰਧਰ ਤੋਂ ਬਾਹਰ ਰਹਿਣ ਕਾਰਨ ਇਸ ਅੰਕ ਵਿਚ ਜਾਣ ਵਾਲੀ ਕਾਫੀ ਸਾਮਗਰੀ ਅੰਕ ਤੋਂ ਬਾਹਰ ਰਹਿ ਗਈ ਹੈ। ਇਹ ਸਾਮਗਰੀ ਅਗਲੇ ਅੰਕ ਵਿਚ ਦੇਣ ਅਤੇ ਇਸ ਦੀ ਦੇਰੀ ਨੂੰ ਖਤਮ ਕਰਨ ਦੇ ਵੀ ਜਤਨ ਹੋ ਰਹੇ ਹਨ। ਪਾਠਕਾਂ ਪਾਸੋਂ ਖਿਮਾ ਜਾਚਨਾ ਨਾਲ ਸਹਿਯੋਗ ਦੀ ਵੀ ਮੰਗ ਹੈ। ਪਾਠਕ ਆਪਣੀ ਕੀਮਤੀ ਰਾਇ ਭੇਜਦੇ ਰਹਿਣ। —ਸੰਪਾਦਕ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ

Office Address
Monthly WARIAM
(Punjabi)
Ladowali Road
Jullundur-144001
**Phone : 72504 PP**

# ਦੋ ਸਦੀਆਂ, ਦੋ ਮਹਾਨ ਆਤਮਾਵਾਂ

—ਜਗਜੀਤ ਸਿੰਘ ਆਨੰਦ—

ਦੇਸ਼ ਦੀ ਆਜ਼ਾਦੀ ਦੇ ਇਤਿਹਾਸ ਨੂੰ ਗਹੁ ਨਾਲ ਵਾਚਣ ਵਾਲਿਆਂ ਤੋਂ ਇਹ ਗੱਲ ਗੁੱਝੀ ਨਹੀਂ ਕਿ ਦੋ ਮਹਾਨ ਸ਼ਖਸੀਅਤਾਂ ਦਾ ਮੂੰਹ ਮੁਹਾਂਦਰਾ ਕਈ ਅਹਿਮ ਪਹਿਲੂਆਂ ਤੋਂ ਇਸ ਗੱਲ ਦੇ ਬਾਵਜੂਦ ਬਹੁਤ ਮਿਲਦਾ-ਜੁਲਦਾ ਹੈ ਕਿ ਇਹਨਾਂ ਵਿਚੋਂ ਇਕ ਪਿਛਲੀ ਸਦੀ ਦੇ ਦੂਜੇ ਅੱਧ ਉਤੇ ਡੂੰਘੀ ਮੋਹਰ-ਛਾਪ ਛੱਡ ਗਈ ਤੇ ਦੂਜੀ ਚਲੰਤ ਸਦੀ ਦੇ ਪਹਿਲੇ ਅੱਧ ਉਤੇ ਛਾਈ ਰਹੀ।

ਤੱਦ ਵੀ ਇਕ ਸਬੱਬੀ ਮੇਲ ਪਹਿਲੀ ਵਾਰ ਹੋਇਆ ਹੈ। ਪਹਿਲੀ ਮਹਾਨ ਸ਼ਖਸੀਅਤ ਦਾ ਜਨਮ ਉਤਸਵ ਵੀ ਉਸੇ ਦਿਹਾੜੇ ਆਇਆ ਹੈ ਜਿਸ ਦਿਹਾੜੇ ਦੂਜੀ ਉੱਚ ਹਸਤੀ ਅਮਰਗਤੀ ਪ੍ਰਾਪਤ ਕਰ ਗਈ।

ਪਹਿਲੀ ਮਹਾਨ ਹਸਤੀ ਹਨ ਨਾਮਧਾਰੀ ਸੰਪਰਦਾਏ ਦੇ ਸਤਿਗੁਰੂ ਸ੍ਰੀ ਰਾਮ ਸਿੰਘ ਜੀ। ਅਤੇ ਦੂਜੀ ਉੱਚ ਹਸਤੀ ਹਨ ਦੇਸ਼ ਪਿਤਾ ਮੋਹਨ ਦਾਸ ਕਰਮ ਚੰਦ ਗਾਂਧੀ।

ਦੋਹਾਂ ਵਿਚ ਕੀ ਕੁਝ ਸਾਂਝਾ ਹੈ ?

ਪਹਿਲੀ ਗੱਲ ਇਹ ਕਿ ਦੋਵੇਂ ਮਹਾਨ ਧਾਰਮਕ ਸ਼ਖਸੀਅਤਾਂ ਸਨ। ਧਰਮ ਦੇ ਖੇਤਰ ਵਿਚ ਦੋਹਾਂ ਨੇ ਹੀ ਨਵੀਆਂ, ਵਿਕੋਲਿਤਰੀਆਂ ਲੀਹਾਂ ਪਾਈਆਂ ਅਤੇ ਆਪਣੇ ਇਸ ਖੇਤਰ ਦੇ ਵਿਚਾਰਾਂ ਨਾਲ ਵਿਸ਼ਾਲ ਜਨ ਸਮੂਹ ਨੂੰ ਪ੍ਰਭਾਵਿਤ ਕੀਤਾ।

ਦੂਜੀ, ਦੋਵੇਂ ਹੀ ਗੁਲਾਮੀ ਨਾਲ ਸਮਝੌਤਾ ਨਾ ਕਰਨ ਤੇ ਬਦੇਸ਼ੀ ਹਾਕਮਾਂ ਨੂੰ ਵੰਗਾਰਨ ਵਾਲਿਆਂ ਵਿਚੋਂ ਸਿਰਮੌਰ ਸ਼ਖਸੀਅਤਾਂ ਸਨ।

ਤੀਜੀ, ਦੋਵੇਂ ਹੀ ਸ਼ਾਂਤਮਈ ਨੂੰ ਪਰਨਾਈਆਂ ਹੋਈਆਂ ਸਨ ਅਤੇ ਦੋਹਾਂ ਨੇ ਹੀ ਵੱਡਿਆਂ ਤੋਂ ਵੱਡੀਆਂ ਭੜਕਾਹਟਾਂ ਦੇ ਬਾਵਜੂਦ ਇਸ ਦਾ ਪੱਲਾ ਨਾ ਛੱਡਿਆ। ਭਾਵੇਂ ਅਸੀਂ ਆਪ ਨਿਪਟ ਸ਼ਾਂਤਮਈ ਦੇ ਵਿਸ਼ਵਾਸੀ ਨਹੀਂ, ਪਰ ਇਹ ਤੱਥ ਕਬੂਲ ਕਰਨ ਵਿਚ ਸਾਨੂੰ ਰੰਚਕ ਮਾਤਰ ਝਿਜਕ ਨਹੀਂ ਕਿ ਇਹਨਾਂ ਦੋਹਾਂ ਮਹਾਨ ਵਿਅਕਤੀਆਂ ਨੇ ਫ਼ਰੰਗੀ ਦੇ ਰਾਜ ਵਿਰੁਧ ਸ਼ਾਂਤਮਈ ਨੂੰ ਇਕ ਅਜਿਹਾ ਅਸਰਦਾਇਕ ਹਥਿਆਰ ਬਣਾ ਕੇ ਵਰਤਿਆ ਕਿ ਉਹਨਾਂ ਇਸ ਮਾਰਗ ਦੀਆਂ ਨਵੀਆਂ ਸੰਭਾਵਨਾਵਾਂ ਤੇ ਸਮਰਥਾਵਾਂ ਰੌਸ਼ਨ ਕਰ ਦਿਤੀਆਂ।

ਆਪਣੇ ਆਪ ਵਿਚ ਉਪਰੋਕਤ ਤਿੰਨਾਂ ਪਹਿਲੂਆਂ ਦਾ ਸੁਮੇਲ ਵੀ ਅਲੌਕਿਕ ਹੈ। ਪਰ ਇਸ ਤੋਂ ਵੀ ਵਧ ਵਚਿੱਤਰ ਗੱਲ ਇਹ ਹੈ ਕਿ ਦੋਹਾਂ ਨੇ ਹੀ ਫ਼ਰੰਗੀ ਵਿਰੁਧ ਸੰਗਰਾਮ ਵਿਚ ਅਜਿਹੇ ਮਿਲਦੇ ਜੁਲਦੇ ਢੰਗ ਤਰੀਕੇ ਅਪਣਾਏ ਕਿ ਜੇ ਅਸੀਂ ਆਤਮਾ ਦੇ ਚੋਲਾ ਬਦਲਣ ਦੇ ਵਿਸ਼ਵਾਸੀ ਹੁੰਦੇ ਤਾਂ ਇਹ ਮੰਨਣੋਂ ਨਾ ਰਹਿ ਸਕਦੇ ਕਿ ਇਕ ਦੀ ਰੂਹ ਦੂਜੇ ਵਿਚ ਪਰਵੇਸ਼ ਕਰ ਗਈ।

ਸਾਡਾ ਢੰਗ-ਤਰੀਕਿਆਂ ਦੀ ਸਾਂਝ ਬਾਰੇ ਅਚੰਭਾ ਹੋਰ ਵੀ ਵਧ ਜਾਂਦਾ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਪਿਛੋਂ ਆਈ ਸ਼ਖਸੀਅਤ ਦੇ ਪਹਿਲੀ ਪਾਸੋਂ ਸਿੱਧਾ ਪਰੇਰਤ ਹੋਣ ਦੇ ਇਤਿਹਾਸ ਵਿਚ ਕੋਈ ਪ੍ਰਮਾਣਿਤ ਸਬੂਤ ਨਹੀਂ ਮਿਲਦੇ।

ਇਹਨਾਂ ਢੰਗ-ਤਰੀਕਿਆਂ ਵਿਚੋਂ ਪਹਿਲਾ ਹੈ ਦੋਹਾਂ ਵਲੋਂ ਹੀ ਸਵਦੇਸ਼ੀ ਰਹਿਤ-ਬਹਿਤ ਅਤੇ ਖਾਣ-ਪਹਿਨਣ ਉੱਤੇ ਜ਼ੋਰ। ਵਸਤਰ ਸਵੱਛ ਹੋਣ ਤੇ ਉਜਲੇ, ਇਹ ਗੱਲ ਕਿਸੇ ਨਵੀਂ ਪਰੰਪਰਾ ਦੀ ਪਰਤੀਕ ਨਹੀਂ। ਪਰ ਹੋਣ ਉਹ ਸੰਪੂਰਨ ਤੌਰ ਤੇ ਸਾਡੇ ਆਪਣੇ ਦੇਸ਼ ਦੇ ਬਣੇ ਹੋਏ, ਸਗੋਂ ਹੱਥੀਂ ਕੱਤੇ-ਬੁਣੇ ਹੋਏ ਇਸ ਗੱਲ ਉਤੇ ਜ਼ੋਰ ਪਹਿਲੀ ਵਾਰ ਦਿਤਾ ਗਿਆ। ਅਤੇ ਇਹ ਵੀ ਨਿਰੇ ਵਿਸ਼ਵਾਸ ਵਜੋਂ ਨਹੀਂ, ਸਗੋਂ ਉਦੇਸ਼ ਨੂੰ ਸਾਹਮਣੇ ਰੱਖ ਕੇ। ਤੇ ਉਦੇਸ਼ ਸੀ ਫ਼ਰੰਗੀ ਵਲੋਂ ਸਾਡੇ ਦੇਸ਼ ਦੀ ਲੁੱਟ-ਖਸੁੱਟ ਨੂੰ ਵਧ ਤੋਂ ਵਧ ਸੀਮਤ ਕਰਨਾ। ਆਪਣੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਤੇ ਮਹਾਤਮਾ ਗਾਂਧੀ ਨੇ ਵੀ ਸਵਦੇਸ਼ੀ ਉਤੇ ਜ਼ੋਰ ਦੇ ਕੇ ਨਾ ਸਿਰਫ਼ ਆਪਣੇ ਪੈਰੋਕਾਰਾਂ ਨੂੰ ਹੋਰਨਾਂ ਤੋਂ ਵਖਰਿਆਉਣ ਵਾਲੀ ਇਕ ਸੈਨਾ ਤਿਆਰ ਕੀਤੀ ਸਗੋਂ ਸਵਦੇਸ਼ੀ ਦੀ ਲਹਿਰ ਨੂੰ ਫ਼ਰੰਗੀ ਦੀ ਸਭ ਤੋਂ ਨਾਜ਼ਕ ਰਗ ਉਤੇ ਬੱਝਵੀਂ ਸੱਟ ਮਾਰਨ ਲਈ ਵਰਤਿਆ।

ਦੂਜਾ ਢੰਗ ਤਰੀਕਾ ਹੈ ਗੁਲਾਮ ਬਨਾਉਣ ਵਾਲੇ, ਸੱਤ ਸਮੁੰਦਰੋਂ ਪਾਰ ਆਏ, ਹਾਕਮ ਨੂੰ ਮਿਲਵਰਤਨ ਦੇਣ ਤੋਂ ਇਨਕਾਰ ਦਾ। ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਨਾ-ਮਿਲਵਰਤਨ ਦਾ ਇਹ ਹਥਿਆਰ ਆਪਣੇ ਸਮੇਂ-ਕਾਲ ਤੇ ਕਾਰਜ ਖੇਤਰ ਵਿਚ ਨਿਰੰਤਰ ਵਰਤਿਆ ਪਰ ਮਹਾਤਮਾ ਗਾਂਧੀ ਨੇ ਜਨਤਕ ਪੈਮਾਨੇ ਦੀ ਆਪਣੀ ਪਹਿਲੀ ਸਭ ਤੋਂ ਵੱਡੀ ਲਹਿਰ ਸਮੇਂ ਕਮਾਲ ਅਸਰਦਾਇਕਤਾ ਨਾਲ ਅਮਲ ਵਿਚ ਲਿਆਂਦਾ।

ਸਤਿਗੁਰੂ ਰਾਮ ਸਿੰਘ ਜੀ ਨੇ ਆਦੇਸ਼ ਦਿਤਾ : ਅੰਗਰੇਜ਼ਾਂ ਦੀ ਕਚਹਿਰੀ ਨਾ ਚੜ੍ਹੋ, ਅੰਗਰੇਜ਼ਾਂ ਦੀ ਡਾਕ-ਤਾਰ ਨਾ ਵਰਤੋ, ਅੰਗਰੇਜ਼ਾਂ ਤੋਂ ਵਿਦਿਆ ਨਾ ਲਉ, ਉਹਨਾਂ ਨੂੰ ਮਲੇਛ ਸਮਝੋ ਤੇ ਮਲੇਛਾਂ ਵਾਂਗ ਧਿਰਕਾਰੋ ।

ਮਹਾਤਮਾ ਗਾਂਧੀ ਨੇ ਡਾਕ-ਤਾਰ ਨੂੰ ਤਾਂ ਨਾ ਤਜਿਆ ਪਰ ਅੰਗਰੇਜ਼ਾਂ ਦੀਆਂ ਵਿਦਿਅਕ ਸੰਸਥਾਵਾਂ ਨੂੰ ਵੀ ਹਜ਼ਾਰਾਂ ਵਿਦਿਆਰਥੀਆਂ ਤੋਂ ਤਿਲਾਂਜਲੀ ਦਿਵਾਈ, ਅੰਗਰੇਜ਼ਾਂ ਦੀਆਂ ਨੌਕਰੀਆਂ ਨੂੰ ਲੱਤ ਮਾਰਨੇ ਵਾਲੇ ਵੀ ਪੂਰਾਂ ਦੇ ਪੂਰ ਤਿਆਰ ਕੀਤੇ ਅਤੇ ਅੰਗਰੇਜ਼ਾਂ ਦੇ ਪ੍ਰਬੰਧਕੀ ਅਦਾਰਿਆਂ ਦਾ ਵੀ ਬਾਈਕਾਟ ਕੀਤਾ ।

ਬੰਦਾ ਹੈਰਾਨ ਹੋ ਜਾਂਦਾ ਹੈ ਕਿ ਜਿਹਨਾਂ ਦੋ ਮਹਾਨ ਸ਼ਖ਼ਸੀਅਤਾਂ ਵਿਚ ਇਕ ਪੂਰੀ ਉਮਰ ਜੇਡੀ ਵਿਥ ਸੀ ਉਹਨਾਂ ਦੀ ਸੋਚਣੀ ਤੇ ਕਰਨੀ ਵਿਚ ਹੀ ਨਹੀਂ, ਉਹਨਾਂ ਦੇ ਉਦੇਸ਼ਾਂ ਵਿਚ ਵੀ ਏਨੀ ਵੱਡੀ ਸਾਂਝ ਸਾਕਾਰ ਹੋਈ ਹੋਵੇ ਤੇ ਉਸ ਦੇ ਸਿੱਟੇ ਵੀ ਏਨੇ ਫਲਦਾਇਕ ਸਿੱਧ ਹੋਏ ਹੋਣਗੇ ।

ਸਾਂਝ ਇਹਨਾਂ ਵਿਚ ਕਮਾਲ ਦੇ ਸੰਜਮੀ ਤੇ ਅੱਤ ਦੇ ਨਿਰਮਾਣ ਹੋਣ ਤੋਂ ਛੁਟ ਪੱਕੇ ਸ਼ਾਕਾਹਾਰੀ ਹੋਣ ਦੀ ਵੀ ਸੀ । ਪਰ ਅਜਿਹੀਆਂ ਸਾਂਝਾਂ ਤਾਂ ਕਈ ਹੋਰ ਮਹਾਨ ਆਤਮਾਵਾਂ ਵਿਚ ਵੀ ਮਿਲਣਗੀਆਂ, ਜਿਸ ਕਾਰਣ ਅਸੀਂ ਉਹਨਾਂ ਦੀ ਕਦਰ ਘਟਾਈ ਨਾ ਕਰਦੇ ਹੋਏ ਵੀ ਉਹਨਾਂ ਨੂੰ ਗਿਣਾਉਣ ਵਲ ਨਹੀਂ ਜਾਣਾ ਚਾਹੁੰਦੇ ।

ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਵਿਚਾਰਾਂ ਦੇ ਵੀ ਤੇ ਮਹਾਤਮਾ ਜੀ ਦੇ ਵੀ ਹੋਰ ਵੀ ਬਹੁਤ ਸਾਰੇ ਪਹਿਲੂ ਹਨ ਜਿਹੜੇ ਮਹੱਤਵਪੂਰਨ ਵੀ ਹਨ ਤੇ ਸਿਖਿਆ-ਦਾਇਕ ਵੀ । ਪਰ ਅੱਜ ਅਸੀਂ ਉਸ ਬਹੁ-ਪੱਖੀ ਵਿਸ਼ੇ ਨੂੰ ਨਹੀਂ ਛੇੜਨਾ ਚਾਹੁੰਦੇ । ਅੱਜ ਤਾਂ ਅਸੀਂ ਇਹੋ ਆਖਦੇ ਹਾਂ ਕਿ ਜਦੋਂ ਇਹਨਾਂ ਦੋਹਾਂ ਨਾਲ ਸਬੰਧਤ ਯਾਦਗਾਰੀ ਦਿਹਾੜੇ ਇਕੋ ਤਿੱਥੀ ਵਿਚ ਸਮੋ ਗਏ ਹਨ । ਆਓ ! ਅਸੀਂ ਇਹਨਾਂ ਦੇ ਸਾਂਝ ਵਾਲੇ ਪਹਿਲੂਆਂ ਤੋਂ ਚਾਨਣ ਲਈਏ ਤੇ ਖਾਸ ਕਰ ਇਹਨਾਂ ਦੋਹਾਂ ਦੇ ਸਭ ਤੋਂ ਉਘੇ ਸੰਦੇਸ਼—ਸ਼ਾਂਤਮਈ ਦੇ ਸੰਦੇਸ਼—ਨੂੰ ਅੱਜ ਜੰਗ ਦੀ ਦੰਦੀ ਉਤੇ ਲੜਖੜਾਂਦੀ ਦੁਨੀਆਂ ਦੇ ਕੋਨੇ ਕੋਨੇ ਵਿਚ ਪਹੁੰਚਾਈਏ ।

ਤੀਹ ਜਨਵਰੀ ਹਰ ਸਾਲ ਦੇਸ਼ ਦੀ ਆਜ਼ਾਦੀ ਦੀ ਲਹਿਰ ਦੇ ਸ਼ਹੀਦਾਂ ਦੇ ਸਾਂਝੇ ਦਿਵਸ ਵਜੋਂ ਮਨਾਇਆ ਜਾਂਦਾ ਹੈ । ਇਸ ਵਾਰ ਬਸੰਤ ਦਾ ਖੁਸ਼ੀਆਂ ਖੇੜਿਆਂ ਦਾ ਤਿਉਹਾਰ ਵੀ ਇਸੇ ਦਿਹਾੜੇ ਆਇਆ ਹੈ । ਅਤੇ ਸਾਡੇ ਸ਼ਹੀਦਾਂ ਦੇ ਸ਼ਹੀਦ ਭਗਤ ਸਿੰਘ ਨੇ ਦਾਰ ਵਲ ਆਪਣੀਆਂ ਸ਼ਾਨਾਂ ਮੱਤੀਆਂ ਉਲਾਂਘਾਂ ਭਰਨ ਸਮੇਂ ਵੀ ਉਸੇ ਰੰਗ ਦੇ ਚੋਲੇ ਨੂੰ ਲੋਚਿਆ ਸੀ ਜਿਸ ਦਾ ਇਹ ਬਸੰਤ ਦਾ ਤਿਉਹਾਰ ਸੂਚਕ ਹੈ ।

ਆਓ ! ਅਸੀਂ ਵੀ ਉਸੇ ਰੰਗ ਵਿਚ ਰੰਗੇ ਉਪਰੋਕਤ ਮਹਾਨ ਰਾਹ-ਵਿਖਾਊਆਂ ਦੀ ਕੀਰਤੀ ਦਾ ਜੱਸ ਵੀ ਗਾਈਏ ਤੇ ਉਹਨਾਂ ਦੇ ਪੂਰਨਿਆਂ ਉਤੇ ਚਲਣ ਦਾ ਪ੍ਰਣ ਵੀ ਲਈਏ ।

# ਦੋ ਗ਼ਜ਼ਲਾਂ

ਕਰਤਾਰ ਸਿੰਘ 'ਪੰਛੀ'

ਫੇਰ ਉਸ ਦਾ ਕੰਵਲ ਮੁੱਖੜਾ, ਮੁਸਕਰਾ ਕੇ ਛੱਲ ਗਿਆ ।
ਲਹਿ ਗਈ ਹੈ ਮਨ ਦੇ ਅੰਦਰ, ਜੋ ਵੀ ਕਹਿ ਕੇ ਗੱਲ ਗਿਆ ।
ਇਹ ਕੋਈ ਜਾਦੂਗਰੀ, ਜਾਂ ਇਹ ਕੋਈ ਕਰਾਮਾਤ ਹੈ,
ਮੋਮਨ ਵੀ ਉਸ ਦੇ ਦੀਦ ਸਾਵੇਂ, ਮੋਮ ਵਾਂਗੂ ਢੱਲ ਗਿਆ ।
ਉਸ ਦੇ ਚਰਨਾਂ ਤੇ ਸਭੇ ਸੀਸ ਝੁਕਦੇ ਵੇਖ ਲੈ,
ਪਿਆਰ ਦੀ ਵਲਗਣ 'ਚ ਉਸ ਦੇ, ਨਾਸਤਕ ਵੀ ਵੱਲ ਗਿਆ
ਜੱਦ ਵੀ ਕੋਈ ਫਿਕਰ ਮੇਰੇ ਮਨ ਨੂੰ ਆ ਕੇ ਘੇਰਦੈ,
ਉਸ ਦੀ ਰਹਿਮਤ ਦੇ ਸਦਕੇ, ਫਿਕਰ ਮੇਰਾ ਟੱਲ ਗਿਆ ।
'ਪੰਛੀ' ਜਦੋਂ ਤੋਂ ਉਸ ਮੈਨੂੰ, ਆਖਿਆ ਹੈ ਆਪਣਾ,
ਕਪਟ ਮੇਰੇ ਮਨ ਦਾ ਸਮਝੋ, ਲਾਟ ਬਣ ਕੇ ਜੱਲ ਗਿਆ ।

—0—

ਜੱਦ ਵੀ ਉਸ ਦੇ ਦਰਦ ਨੂੰ ਮਨ ਲੋਚਦਾ ।
ਹੋਰ ਕੁਝ ਵੀ ਫੇਰ ਨਾ ਮਨ ਸੋਚਦਾ ।
ਪਿਆਰ ਦੀ ਦੁਨੀਆਂ ਦਾ ਇਹ ਦਸਤੂਰ ਹੈ,
ਪਿਆਰ ਦੇ ਵਿਚ ਕੰਮ ਕੀ ਸੰਕੋਚ ਦਾ ।
ਇਕ ਲਹਿਰ ਵਹਿੰਦੀ ਹੈ ਉਸ ਦੇ ਪਿਆਰ ਦੀ,
ਮੈਂ ਨਹੀਂ ਉਸ ਨੂੰ ਕਦੀ ਵੀ ਰੋਕਦਾ ।
ਹਿਜਰ ਦੀ ਭੱਠੀ ਤਪਾਈ ਜਾ ਰਿਹਾ,
ਜਿੰਦ ਦਾ ਬਾਲਣ ਹਾਂ ਉਸ ਵਿਚ ਝੋਕਦਾ ।
ਉਸ ਦੀ ਮੁਸਕਾਨ ਚਾਨਣ ਸੱਚ ਦਾ,
ਸ਼ਬਦ ਦੇ ਮੋਤੀ ਨੂੰ ਕੋਈ ਬੋਚਦਾ ।
ਕੱਦ ਮਿਲੇਗੀ ਚਰਨ-ਛੋਹ ਇਸ ਨੂੰ ਹਜ਼ੂਰ,
ਰੋਜ਼ ਹੀ ਵੇਹੜਾ ਦਿਲੇ ਦਾ ਪੋਚਦਾ ।
ਓਸ ਜੋ ਆਖੀ, ਇਲਾਹੀ ਬਾਤ ਹੈ,
ਕੌਣ ਹੈ 'ਪੰਛੀ' ਜੋ ਇਸ ਨੂੰ ਘੋਖਦਾ ।

# ਅਤਿ ਪਵਿੱਤਰ ਪਰਮਾਤਮਾ ਦੀ ਮੂਰਤੀ

ਸੰਤ ਵਿਨੋਭਾ

ਨਿਰਸੰਦੇਹ ਪਰਮੇਸ਼ਰ ਦੀ ਪਹਿਲੀ ਮੂਰਤੀ ਜੋ ਸਾਡੇ ਪਾਸ ਹੈ, ਉਹ ਹੈ ਆਪ ਸਾਡੀ ਮਾਂ। ਸ਼ਰੁਤੀ ਕਹਿੰਦੀ ਹੈ "ਮਾਤਦੇਵੋ ਭਵ" ਪੈਦਾ ਹੁੰਦੇ ਹੀ ਬੱਚੇ ਨੂੰ ਮਾਂ ਦੇ ਸਿਵਾ ਹੋਰ ਕੌਣ ਦਿਖਾਈ ਦੇਂਦਾ ਹੈ ? ਵਤਸਲਤਾ ਦੇ ਰੂਪ ਵਿਚ ਉਹ ਪਰਮੇਸ਼ਰ ਦੀ ਮੂਰਤੀ ਹੀ ਉਥੇ ਬੈਠੀ ਦਿਖਾਈ ਦਿੰਦੀ ਹੈ। ਉਸ ਮਾਤਾ ਦੀ ਵਿਆਪਕਤਾ ਨੂੰ ਅਸੀਂ ਵਧਾ ਲਈਏ ਅਤੇ 'ਬੰਦੇ ਮਾਤਰਮ' ਕਹਿ ਕੇ ਰਾਸ਼ਟਰ ਮਾਤਾ ਦੀ ਅਤੇ ਫੇਰ ਅਖਿਲ ਭੂ ਮਾਤਾ ਪ੍ਰਿਥਵੀ ਦੀ ਪੂਜਾ ਕਰੀਏ। ਪਰ ਆਰੰਭ ਵਿਚ ਸਭ ਤੋਂ ਉਚੀ ਪਰਮੇਸ਼ਰ ਦੀ ਪਹਿਲੀ ਮੂਰਤੀ ਜਿਹੜੀ ਬੱਚੇ ਅਗੇ ਆਉਂਦੀ ਹੈ ਉਹ ਮਾਂ ਦੇ ਰੂਪ ਵਿਚ ਆਉਂਦੀ ਹੈ। ਮਾਂ ਦੀ ਪੂਜਾ ਨਾਲ ਮੁਕਤੀ ਮਿਲਣੀ ਅਸੰਭਵ ਨਹੀਂ ਹੈ। ਮਾਂ ਦੀ ਪੂਜਾ ਕੀ ਹੈ ? ਮਾਨੋ ਵਤਸਲਤਾ ਨਾਲ ਖੜੇ ਪਰਮੇਸ਼ਰ ਦੀ ਹੀ ਪੂਜਾ ਹੈ। ਮਾਂ ਤਾਂ ਇਕ ਨਮਿਤ ਮਾਤਰ ਹੈ। ਪਰਮੇਸ਼ਰ ਉਸ ਵਿਚ ਆਪਣੀ ਵਤਸਲਤਾ ਉਲੱਦ ਕੇ ਉਸ ਨੂੰ ਨਚਾਉਂਦਾ ਹੈ। ਉਸ ਵਿਚਾਰੀ ਨੂੰ ਮਾਲੂਮ ਵੀ ਨਹੀਂ ਹੁੰਦਾ ਕਿ ਇਹ ਇੰਨੀ ਮਾਇਆ ਮਮਤਾ ਅੰਦਰੋਂ ਕਿਉਂ ਮਲੂਮ ਹੁੰਦੀ ਹੈ ? ਕੀ ਉਹ ਇਹ ਹਿਸਾਬ ਲਾ ਕੇ ਬੱਚੇ ਦੀ ਪਾਲਣਾ ਕਰਦੀ ਹੈ ਕਿ ਬੁੱਢੇ ਵੇਲੇ ਕੰਮ ਆਵੇਗਾ ? ਨਹੀਂ-ਨਹੀਂ, ਉਸ ਨੇ ਉਸ ਬਾਲਕ ਨੂੰ ਜਨਮ ਦਿਤਾ ਹੈ ਉਸ ਨੂੰ ਪਰਸੂਤ ਦੁਖ ਹੋਇਆ ਹੈ। ਉਨ੍ਹਾਂ ਦੁਖਾਂ ਨੇ ਉਸ ਨੂੰ ਉਸ ਬਚੇ ਲਈ ਪਾਗ਼ਲ ਬਣਾ ਦਿਤਾ ਹੈ। ਉਹ ਦੁਖ ਉਸਨੂੰ ਵਤਸਲ ਬਣਾ ਦੇਂਦੇ ਹਨ। ਉਹ ਪਿਆਰ ਕੀਤੇ ਬਿਨਾਂ ਰਹਿ ਹੀ ਨਹੀਂ ਸਕਦੀ। ਉਹ ਮਜਬੂਰ ਹੈ। ਉਹ ਮਾਂ ਜਾਣੋ ਅਪਾਰ ਸੇਵਾ ਦੀ ਮੂਰਤੀ ਹੈ। ਪਰਮੇਸ਼ਰ ਦੀ ਜੇ ਕੋਈ ਸਭ ਤੋਂ ਉਤਮ ਪੂਜਾ ਹੈ ਤਾਂ ਉਹ ਹੈ ਮਾਂ ਪੂਜਾ। ਈਸ਼ਵਰ ਨੂੰ ਮਾਂ ਦੇ ਹੀ ਨਾਂ ਨਾਲ ਸੱਦੋ। ਮਾਂ ਤੋਂ ਵਧ ਕੇ ਹੋਰ ਉਚਾ ਸ਼ਬਦ ਹੈ ਕਿਥੇ ? ਮਾਂ, ਇਹ ਪਹਿਲਾ ਸਥੂਲ ਅੱਖਰ ਹੈ। ਉਸ ਵਿਚ ਈਸ਼ਵਰ ਦੇਖਣਾ ਸਿਖੋ। ਫੇਰ ਪਿਤਾ, ਗੁਰੂ ਇਹਨਾਂ ਵਿਚ ਵੀ ਵੇਖੋ। ਗੁਰੂ ਸਿਖਿਆ ਦੇਂਦੇ ਹਨ। ਉਹ ਸਾਨੂੰ ਪਸ਼ੂ ਤੋਂ ਮਨੁੱਖ ਬਣਾਉਂਦੇ ਹਨ। ਕਿੰਨੇ ਹਨ ਉਹਨਾਂ ਦੇ ਉਪਕਾਰ। ਪਹਿਲਾਂ ਮਾਤਾ ਫੇਰ ਪਿਤਾ, ਫੇਰ ਗੁਰੂ ਫੇਰ ਦਿਆਲੂ ਸੰਤ। ਅਤਿਅੰਤ ਸਥੂਲ ਰੂਪ ਵਿਚ ਖਲੋਤੇ ਇਸ ਪਰਮੇਸ਼ਰ ਰੂਪ ਨੂੰ ਪਹਿਲਾਂ ਦੇਖੋ। ਜੇ ਪਰਮੇਸ਼ਰ ਇਥੇ ਨਹੀਂ ਦਿਖਾਈ ਦਿਤਾ ਤਾਂ ਫੇਰ ਦਿਸੇਗਾ ਕਿਥੇ ?

ਮਾਤਾ ਪਿਤਾ, ਗੁਰੂ ਸੰਤ ਇਨ੍ਹਾਂ ਵਿਚ ਪਰਮਾਤਮਾ ਨੂੰ ਵੇਖੋ। ਉਸੇ ਤਰ੍ਹਾਂ ਜੇ ਛੋਟੇ ਬਾਲਕਾਂ ਵਿਚ ਵੀ ਅਸੀਂ ਪ੍ਰਮਾਤਮਾ ਨੂੰ ਵੇਖ ਸਕੀਏ ਤਾਂ ਕਿੰਨਾ ਮਜ਼ਾ ਆਵੇ ? ਧਰੂ, ਪ੍ਰਹਿਲਾਦ, ਨਚਿਕੇਤਾ, ਸਨਕ, ਸਨੰਦਨ, ਸਨਤ ਕੁਮਾਰ ਇਹ ਸਭ ਛੋਟੇ ਬਾਲਕ ਹੀ ਤਾਂ ਸਨ। ਪਰ ਪੁਰਾਣਕਾਰਾਂ ਨੂੰ ਵਿਆਸਾਲਕਾਂ ਨੂੰ ਉਨ੍ਹਾਂ ਨਾਲ ਏਨਾ ਪ੍ਰੇਮ ਹੋ ਗਿਆ ਕਿ ਹੁਣ ਉਨ੍ਹਾਂ ਨੂੰ ਕਿਥੇ ਰੱਖੀਏ, ਕਿਥੇ ਨਾ ਰੱਖੀਏ ? ਸ਼ੁਕਦੇਵ, ਸ਼ੰਕਰਚਾਰੀਆ ਬਾਲਪਨ ਤੋਂ ਹੀ ਵਿਰਕਤ ਸਨ। ਗਿਆਨ ਦੇਵ ਦਾ ਵੀ ਇਹੋ ਹਾਲ ਸੀ। ਸਭ ਦੇ ਸਭ ਬਾਲ। ਪਰ ਉਨ੍ਹਾਂ ਵਿਚ ਪਰਮੇਸ਼ਰ ਜਿੰਨੇ ਸ਼ੁੱਧ ਰੂਪ ਵਿਚ ਪਰਗਟ ਹੋਇਆ ਹੈ ਉੱਨਾ ਕਿਤੇ ਹੋਰ ਥਾਂ ਨਹੀਂ। ਈਸਾ ਮਸੀਹ ਬੱਚਿਆਂ ਨਾਲ ਬਹੁਤ ਪਿਆਰ ਕਰਦੇ ਸਨ। ਇਕ ਵੇਰਾਂ, ਉਨ੍ਹਾਂ ਦੇ ਚੇਲੇ ਨੇ ਉਨ੍ਹਾਂ ਤੋਂ ਪੁਛਿਆ—'ਤੁਸੀਂ ਸਦਾ ਈਸ਼ਵਰੀ ਰਾਜ ਦਾ ਜ਼ਿਕਰ ਕਰਦੇ ਹੋ ਤਾਂ ਇਸ ਈਸ਼ਵਰ ਦੇ ਰਾਜ ਵਿਚ ਆਖਰ ਜਾ ਕੌਣ ਸਕੇਗਾ। ਕੋਲ ਹੀ ਇਕ ਬੱਚਾ ਬੈਠਾ ਸੀ। ਈਸਾ ਨੇ ਉਸ ਨੂੰ ਮੇਜ਼ ਤੇ ਖੜਾ ਕਰਕੇ ਕਿਹਾ "ਜਿਹੜੇ ਇਸ ਬੱਚੇ ਵਾਂਗ ਹੋਣਗੇ ਉਹ ਹੀ ਉਥੇ ਪੁਜ ਸਕਣਗੇ।' ਈਸਾ ਦਾ ਕਹਿਣਾ ਬਿਲਕੁਲ ਸੱਚ ਸੀ। ਰਾਮ ਦਾਸ ਸੁਆਮੀ ਇਕ ਵੇਰਾਂ ਬੱਚੇ ਨਾਲ ਖੇਲ ਰਹੇ ਸਨ। ਬੱਚੇ ਨਾਲ ਸਮਰਥ ਖੇਲ੍ਹ ਰਹੇ ਹਨ, ਇਹ ਵੇਖ ਕੇ ਕੁਝ ਵਡਿਆਂ ਵਡਿਆਂ ਨੂੰ ਅਸਚਰਜਤਾ ਹੋਈ। ਇਕ ਨੇ ਉਹਨਾਂ ਤੋਂ ਪੁਛਿਆ 'ਅਜ ਤੁਸੀਂ ਇਹ ਕੀ ਕਰ ਰਹੇ ਹੋ ? 'ਸਮਰਥ ਨੇ ਜਵਾਬ ਦਿਤਾ।

"ਹੁਏ ਸ਼੍ਰੇਸ਼ਠ ਵੇ, ਜੋ ਰਹੇ ਹੋਂ ਕਨਿਸ਼ਠ
ਟੂਹੇ ਜਯੇਛਠ ਜੋ ਹੋ ਰਹੇ ਚਾਰ ਸ਼੍ਰੇਸ਼ਠ।"

ਜਿਉਂ ਜਿਉਂ ਉਮਰ ਵਧਦੀ ਹੈ, ਤਿਉਂ ਤਿਉਂ ਮਨੁੱਖ ਦੇ ਮਨ ਵਿਚ ਸਿੰਗ ਨਿਕਲਦੇ ਹਨ। ਵਾਸ਼ਨਾਵਾਂ ਵਧਦੀਆਂ ਜਾਂਦੀਆਂ ਹਨ। ਫੇਰ ਪਰਮੇਸ਼ਰ ਦਾ ਜਾਪ ਕਿਥੋਂ ? ਛੋਟੇ ਬੱਚਿਆਂ ਦੇ ਮਨ ਤੇ ਕੋਈ ਲੇਪ ਨਹੀਂ ਰਹਿੰਦਾ। ਉਨ੍ਹਾਂ ਦੀ ਬੁੱਧੀ ਨਿਰਮਲ ਰਹਿੰਦੀ ਹੈ। ਬੱਚੇ ਨੂੰ ਅਸੀਂ ਸਿਖਾਉਂਦੇ ਹਾਂ—'ਝੂਠ ਨਾ ਬੋਲੋ। ਉਹ ਪੁੱਛਦਾ

(ਬਾਕੀ ਦੇਖੋ ਸਫਾ 16 ਤੇ)

# ਜੇਹਲਮ



—ਜਸਵੰਤ ਸਿੰਘ ਵਿਰਦੀ

ਜੇਹਲਮ ਦਰਿਆ ਦੀਆਂ ਸਵੇਰਾਂ ਅਤੇ ਸ਼ਾਮਾਂ ਨੂੰ ਜਿਸ ਤਰ੍ਹਾਂ ਮੈਂ ਮਾਹੌਲ ਵਿਚ ਡੁਬ ਕੇ ਵੇਖਿਆ ਸੀ, ਉਸ ਨੂੰ ਅਜ ਤਕ ਵੀ ਨਹੀਂ ਭੁੱਲ ਸਕਿਆ। ਪਤਾ ਨਹੀਂ ਹੋਰ ਲੋਕ ਕਿਵੇਂ ਮਹਿਸੂਸ ਕਰਦੇ ਹੋਣ, ਪਰ ਮੈਨੂੰ ਤਾਂ ਜੇਹਲਮ ਦੇ ਪਾਣੀਆਂ ਵਿਚ ਇਕ ਗਹਿਰੀ ਉਦਾਸੀ ਦੀ ਭਾਵਨਾ ਫੈਲੀ ਹੋਈ ਮਹਿਸੂਸ ਹੁੰਦੀ ਹੈ। ਉਸ ਪਾਣੀ ਵਿਚੋਂ ਮੈਨੂੰ ਜਿਸ ਸੰਗੀਤ ਦਾ ਅਹਿਸਾਸ ਹੋਇਆ, ਉਹ ਕੋਈ ਥਿਰਕਦਾ ਹੋਇਆ ਸੰਗੀਤ ਨਹੀਂ, ਸਗੋਂ ਦਿਲ ਵਿਚ ਕੁਝ ਇਸ ਤਰ੍ਹਾਂ ਖੁਭ ਜਾਣ ਵਾਲਾ ਹੈ ਜਿਵੇਂ ਕਿ ਕੋਈ ਬੇਚੈਨ ਲਹਿਰ, ਕੋਈ ਉਦਾਸ ਖਿਆਲ...ਕੋਈ ਵਰਾਗਿਆ ਹੋਇਆ ਪ੍ਰਭਾਵ।

ਇਸ ਜ਼ਿੰਦਗੀ ਅਤੇ ਜ਼ਮਾਨੇ ਵਿਚ ਜਿਥੇ ਕਿਤੇ ਵੀ ਮੈਨੂੰ ਗ਼ਮ ਅਤੇ ਉਦਾਸੀ ਦਿਸਦੀ ਹੈ, ਮੇਰਾ ਮਨ ਉਸ ਨਾਲ ਹਮ-ਆਹੰਗ ਹੋ ਜਾਂਦਾ ਹੈ। ਮੈਨੂੰ ਜਿਵੇਂ ਜੀਊਣ ਲਈ ਕੋਈ ਸਹਾਰਾ ਮਿਲ ਗਿਆ ਹੋਵੇ, ਮਨ ਦਾ ਜਿਵੇਂ ਅਜ ਬਚਪਨ ਦੂਰ ਹੋ ਗਿਆ ਹੋਵੇ। ਜੇਹਲਮ ਨਾਲੋਂ ਵੀ, ਇਸੇ ਕਰਕੇ ਹੀ ਅਜ ਤਕ ਮੇਰੀ ਸਾਂਝ ਨਹੀਂ ਟੁੱਟ ਸਕੀ।...ਸਾਂਝ ਕਿਤੇ ਸਕੇ ਸਬੰਧੀਆਂ ਨਾਲ ਹੀ ਤਾਂ ਨਹੀਂ।...ਫੇਰ, ਦਰਿਆ ਕੀ ਸਾਡੇ ਸਕੇ-ਸਹੋਦਰ ਨਹੀਂ ?

ਲੋਕ ਕਹਿੰਦੇ ਨੇ ਕਿ ਮੇਰੀਆਂ ਕਹਾਣੀਆਂ ਵਿਚ ਬੜੀ ਉਦਾਸੀ ਹੈ! ਜ਼ਰੂਰ ਹੋਵੇਗੀ! ਉਹ ਕਹਾਣੀਆਂ ਮੇਰੀ ਰੂਹ ਦਾ ਹੀ ਤਾਂ ਪ੍ਰਗਟਾ ਨੇ!...ਮੈਂ ਉਹ ਦਿਲਕਸ਼ੀ ਕਿਥੋਂ ਲਿਆਵਾਂ ਜੋ ਕਿ ਲੋਕਾਂ ਲਈ ਮਨੋਰੰਜਨ ਦਾ ਸਾਧਨ ਬਣ ਸਕੇ। ...ਜਿਸ ਤਰ੍ਹਾਂ, ਜੇਹਲਮ ਦੀ ਧਰਤੀ ਤੋਂ ਪੁਰਾਤਨ ਕਾਲ ਦੇ ਖੰਡਰ ਨਹੀਂ ਮਿਟ ਸਕਦੇ, ਉਸੇ ਤਰ੍ਹਾਂ ਮੇਰੇ ਮਨ ਵਿਚੋਂ ਉਦਾਸੀ ਦੇ ਭਾਵ ਨਹੀਂ ਨਿਕਲ ਸਕਦੇ।

ਇਹ ਦਿਲ ਵੀ ਜਿਵੇਂ ਜੇਹਲਮ ਅੰਦਲ ਦਾ ਉਹ ਭੇਰਾ ਪਿੰਡ ਹੀ ਜਿਸ ਨੂੰ ਹਮਲਾਆਵਰਾਂ ਨੇ ਵਾਰ ਵਾਰ ਹੀ ਲੁਟਿਆ। ਪਰ ਭੇਰੇ ਨੂੰ ਜਾਬਰ ਉਜਾੜ ਨਾ ਸਕੇ!

ਸਿਕੰਦਰ ਦੇ ਨਾਲ ਜਿਹੜੇ ਯੂਨਾਨੀ ਵਿਦਵਾਨ ਅਤੇ ਇਤਿਹਾਸਕਾਰ ਆਦਿ ਲੋਕ ਆਏ ਸਨ, ਉਨ੍ਹਾਂ ਨੇ ਸਿੰਧ ਦਰਿਆ ਦੇ ਨਾਲ-ਨਾਲ ਜੇਹਲਮ ਦਾ ਵੀ ਬੜੇ ਦਿਲਕਸ਼ ਅੰਦਾਜ਼ ਵਿਚ ਬਿਆਨ ਕੀਤਾ ਹੈ। ਪਰ ਫੇਰ ਵੀ ਉਹਨਾਂ ਦੇ ਬਿਆਨ ਵਿਚ ਅਜਨਬੀਪਨ ਬਹੁਤ ਹੈ, ਕਿਉਂਕਿ ਉਹ ਇਸ ਦੇਸ਼ ਵਿਚ ਪਿਆਰ ਅਤੇ ਸ਼ਰਧਾ ਨਾਲ ਨਹੀਂ, ਸਗੋਂ ਇਸ ਨੂੰ ਜਿੱਤਣ ਦੇ ਖਿਆਲ ਨਾਲ ਇਥੇ ਆਏ ਸਨ। ਜਿਨ੍ਹਾਂ ਦੇਸ਼ਾਂ ਵਿਚ ਲੋਕ, ਉਹਨਾਂ ਨੂੰ ਜਿਤਣ ਦੀ ਭਾਵਨਾ ਨਾਲ ਜਾਂਦੇ ਨੇ, ਉਹਨਾਂ ਦੇਸ਼ਾਂ ਨਾਲ ਉਹਨਾਂ ਦੀ ਮੁਹੱਬਤ ਨਹੀਂ ਹੋ ਸਕਦੀ। ਮੁਹੱਬਤ ਗੁਣਾਂ ਨੂੰ ਪਛਾਣ ਕੇ ਹੁੰਦੀ ਹੈ, ਲੁਟ ਮਾਰ ਕਰਕੇ ਨਹੀਂ। ਲੁਟਮਾਰ ਤਾਂ ਇਕ ਕਿਸਮ ਦਾ ਦੇਸ਼ਾਂ ਨਾਲ ਬਲਾਤਕਾਰ ਹੈ।

ਸਾਡੇ ਦਰਿਆਵਾਂ ਨੇ ਸਦੀਆਂ ਤੋਂ ਬਲਾਤਕਾਰ ਦੇ ਇਹ ਕੋਝੇ ਦ੍ਰਿਸ਼ ਵੇਖੇ ਅਤੇ ਆਪਣੇ ਪਾਣੀਆਂ ਨੂੰ ਹੰਝੂਆਂ ਦੇ ਰੂਪ ਵਿਚ ਬਦਲਕੇ ਹੰਝੂ ਲਗਾਏ ਨੇ, ਆਪਣੇ ਦਿਲੀ ਭਾਵ ਪ੍ਰਗਟਾਏ ਨੇ!

ਜੇਹਲਮ ਦਰਿਆ ਦੇ ਪਾਣੀ ਵੀ ਸਿਕੰਦਰ ਦੇ ਜਬਰ ਨੂੰ ਸਾਡੇ ਸਾਹਮਣੇ ਸਾਕਾਰ ਕਰਦੇ ਹਨ, ਬੜੇ ਹੀ ਨਿਰਭਉ ਰੂਪ ਵਿਚ, ਬਿਨਾ ਪੱਖਪਾਤ ਦੇ! ਇਸ ਦੇ ਪਾਣੀਆਂ ਨੇੜੇ ਹੀ ਪੋਰਸ ਨੂੰ ਹਾਰ ਹੋਈ।

— — —

ਜੇਹਲਮ ਦਰਿਆ ਦਾ ਮੂਲ ਸੋਮਾ ਪੀਰ ਪੰਜਾਲ

ਪਹਾੜੀ ਦੀ ਇਕ ਤਿਰਕ—ਬਨਿਹਾਲ ਦੇ ਕੋਲੋਂ ਚਸ਼ਮਾ ਵੈਰੀ ਨਾਗ ਵਿਚੋਂ ਸ਼ੁਰੂ ਹੁੰਦਾ ਹੈ। ਪਰ ਉਹ ਪਾਣੀ ਦੀ ਧਾਰ ਏਨੀ ਛੋਟੀ ਹੈ ਕਿ ਉਸ ਨੂੰ ਨਦੀ ਨਹੀਂ ਸਮਝਿਆ ਜਾ ਸਕਦਾ, ਦੋ ਮੀਲ ਥੱਲੇ ਆਕੇ ਕਾਨਾਬਲ ਕੋਲ ਕਾਨਸਨ, ਅਰਪਤ ਅਤੇ ਬਰਿੰਗੀ ਨਦੀਆਂ ਦਾ ਪਾਣੀ ਜਦੋਂ ਉਸ ਨਾਲ ਮਿਲਦਾ ਹੈ ਤਾਂ ਉਸ ਦਾ ਰੰਗ-ਰੂਪ ਨਿਖਰ ਜਾਂਦਾ ਹੈ! ਫੇਰ ਹੋਰ ਥੱਲੇ ਇਸਲਾਮਾਬਾਦ ਕੋਲ ਲਿਦੜ ਨਦੀ ਅਤੇ ਸ੍ਰੀ ਨਗਰ ਤੋਂ ਕੁਝ ਉਪਰਲੇ ਪਾਸੇ ਵਲ ਦੁੱਧ ਗੰਗਾ ਇਸ ਦੇ ਪਾਣੀਆਂ ਵਿਚ ਮਿਲ ਜਾਂਦੀ ਹੈ। ਸ੍ਰੀ ਨਗਰ ਤੋਂ ਥੱਲੇ ਜਿਥੇ ਸਿੰਧ ਨਦੀ ਜੇਹਲਮ ਨਾਲ ਰਲਦੀ ਹੈ, ਉਸ ਸੰਗਮ ਸਥਾਨ ਦਾ ਨਾਂ ਲੋਕਾਂ ਨੇ ਸ਼ਾਦੀ ਪੁਰ ਰਖਿਆ ਹੋਇਆ ਹੈ। ਸ੍ਰੀ ਨਗਰ ਅਤੇ ਬਾਰਾਮੂਲਾ ਵਿਚਕਾਰ ਪੋਹਰੂ ਨਦੀ ਅਤੇ ਹੋਰ ਥੱਲੇ ਮੁਜ਼ੱਫਰਾਬਾਦ ਕੋਲ ਦੁਮੇਲ ਦੇ ਸਥਾਨ ਤੇ ਕਿਸ਼ਨ ਗੰਗਾ ਦਾ ਦਾ ਪਾਣੀ ਵੀ ਜੇਹਲਮ ਦਰਿਆ ਨਾਲ ਹੀ ਮਿਲਦਾ ਹੈ!

ਵੁੱਲਰ ਝੀਲ ਅਸਲ ਵਿਚ ਜੇਹਲਮ ਦਾ ਡੈਲਟਾ ਹੀ ਹੈ। ਪਰ ਜੇਹਲਮ ਇਸਨੂੰ ਚੀਰ ਕੇ ਵੀ ਅਗੇ ਵਧ ਜਾਂਦਾ ਹੈ। ਕਈ ਲੋਕ ਤਾਂ ਇਹ ਵੀ ਕਹਿੰਦੇ ਨੇ ਕਿ ਇਸ ਦਰਿਆ ਦੇ ਅਸਲੀ ਸੋਮੇ ਬਾਰੇ ਕਿਸੇ ਨੂੰ ਵੀ ਨਹੀਂ ਪਤਾ। ਪਰ ਜੇਕਰ ਚਸ਼ਮਾ ਵੈਰੀਨਾਗ ਨੂੰ ਹੀ ਅਸਲੀ ਸੋਮਾ ਮੰਨ ਲਿਆ ਜਾਵੇ ਤਾਂ ਵੈਰੀਨਾਗ ਦੇ ਚਸ਼ਮੇ ਬਾਰੇ ਪੁਰਾਤਨ ਗਰੰਥ ਕਹਿੰਦੇ ਨੇ ਕਿ ਸ਼ਿਵ ਜੀ ਨੇ ਆਪਣਾਂ ਤ੍ਰਿਸ਼ੂਲ ਧਰਤੀ ਵਿਚ ਮਾਰ ਕੇ ਬੈਕੁੰਡ ਵਿਚੋਂ ਪਾਣੀ ਦੀ ਇਹ ਧਾਰ ਇਸ ਧਰਤੀ ਉਪਰ ਲਿਆਂਦੀ ਸੀ।

'ਪਰ ਇਹ ਤੱਤਾ ਮੂਲਾ ਤੋਂ ਥਲੇ ਪਹਾੜਾਂ ਨੂੰ ਚੀਰ ਕੇ ਪੰਜਾਬ ਦੀ ਧਰਤੀ ਤੇ ਕਿਵੇਂ ਪੁਜਾ ? ਮੈਂ ਕਸ਼ਮੀਰੀ ਲੋਕਾਂ ਨੂੰ ਪੁਛਦਾ ਹਾਂ ਤਾਂ ਲਾਲ ਸੂਹੇ ਲਿਸ਼ਕਦੇ ਚਿਹਰਿਆਂ ਵਾਲੇ ਕਸ਼ਮੀਰੀ ਬਜ਼ੁਰਗ ਕਹਿੰਦੇ ਹਨ—'ਸ਼ਿਵ ਜੀ ਨੇ ਆਪਣੇ ਤ੍ਰਿਸ਼ੂਲ ਨਾਲ ਤੱਤਾ ਮੂਲਾ ਦੇ ਪਹਾੜ ਵਿਚ ਦਰਾੜ ਪਾ ਦਿਤੀ ਸੀ, ਜਿਸ ਵਿਚੀਂ ਇਹ ਪਾਣੀ ਪੰਜਾਬ ਦੀ ਧਰਤੀ ਤੇ ਪੁਜ ਗਿਆ।'

ਰਿਗਵੇਦ ਵਿਚ ਜੇਹਲਮ ਦਾ ਨਾਂ ਵਿਤਸਤਾ ਹੈ, ਅਤੇ ਕਸ਼ਮੀਰੀ ਲੋਕ ਅਜ ਤਕ ਵੀ ਇਸ ਨੂੰ ਵੇਥ ਕਹਿ ਕੇ ਪੁਕਾਰਦੇ ਨੇ।

ਕਸ਼ਮੀਰ ਦੇ ਪਹਾੜੀ ਸਿਲਸਿਲੇ ਨੂੰ ਚੀਰ ਕੇ ਜਿਸ ਸਥਾਨ ਤੇ ਪੰਜਾਬ ਵਿਚ ਇਸ ਵਿਤਸਤਾ ਨਦੀ ਦਾ ਪਾਣੀ ਨਿਕਲਿਆ, ਉਸਨੂੰ ਸ਼ੁਭ ਜਾਣ ਕੇ ਲੋਕਾਂ ਨੇ ਉਸ ਦਾ ਨਾਂ ਮੰਗਲਾ ਰਖ ਲਿਆ। ਮੰਗਲਾ ਦੇ ਸਥਾਨ ਤੇ ਪਾਕਿਸਤਾਨ ਦੀ ਸਰਕਾਰ ਨੇ ਇਕ ਬੰਨ੍ਹ ਵੀ ਬਣਾਇਆ ਹੋਇਆ ਹੈ।

ਸਾਡੇ ਦੇਸ਼ ਦੇ ਬਹੁਤ ਘਟ ਦਰਿਆ ਹਨ ਜਿਨ੍ਹਾਂ ਦੇ ਨਾਵਾਂ ਨਾਲ ਸ਼ਹਿਰ ਜਾਂ ਦੇਸ਼ ਹੀ ਅਬਾਦ ਹੋਣ। ਜੇਹਲਮ ਨੂੰ ਇਹ ਮਾਣ ਪ੍ਰਾਪਤ ਹੈ। ਉਸ ਦੇ ਕਿਨਾਰੇ ਤੇ ਪੰਜਾਬ ਦੇ ਮੈਦਾਨਾਂ ਵਿਚ ਅਬਾਦ ਹੋਣ ਵਾਲੇ ਸ਼ਹਿਰ ਦਾ ਨਾਂ ਹੀ ਜੇਹਲਮ ਹੈ...। ਇਹ ਤਾ ਨਹੀਂ ਹੋ ਸਕਦਾ ਕਿ ਜੇਹਲਮ ਸ਼ਹਿਰ ਕੋਲੋਂ ਲੰਘਣ ਵਾਲੇ ਦਰਿਆ ਦਾ ਨਾਂ ਹੀ ਜੇਹਲਮ ਰਖ ਦਿਤਾ ਗਿਆ ਹੋਵੇ। ਪਰ ਇਹ ਗਲ ਵਧੇਰੇ ਸੱਚੀ ਜਾਪਦੀ ਹੈ ਕਿ ਦਰਿਆ ਕਰਕੇ ਸ਼ਹਿਰ ਦਾ ਨਾਂ ਰਖਿਆ ਗਿਆ ਹੋਵੇ। ਕਿਉਂ ਕਿ ਦਰਿਆ ਤਾਂ ਉਦੋਂ ਵੀ ਰਵਾਂ-ਦਵਾਂ ਸੀ, ਜਦੋਂ ਕਿ ਸ਼ਹਿਰ ਨਹੀਂ ਸੀ, ਲੋਕ ਇਥੇ ਨਹੀਂ ਸਨ। ਕੀ ਕੋਈ ਇਸ ਦਰਿਆ ਦੀ ਉਮਰ ਦਸ ਸਕਦਾ ਹੈ ?... ਉਂਜ ਦਰਿਆਵਾਂ ਦੀ ਉਮਰ ਪੁਛਣੀ ਸਾਡੇ ਲਈ ਗੁਸਤਾਖ਼ੀ ਤੋਂ ਘਟ ਨਹੀਂ ਹੈ।

ਜੇਕਰ ਸ਼ਿਵ ਜੀ ਮਹਾਰਾਜ ਤੱਤਾਮੂਲਾ ਤੋਂ ਥਲੇ ਪਹਾੜੀ ਵਿਚ ਤ੍ਰਿਸ਼ੂਲ ਮਾਰ ਕੇ ਦਰਾੜ ਨਾ ਕਰਦੇ ਤਾਂ ਵਿਤਸਤਾ ਨਦੀ ਵੀ ਪੰਜਾਬ ਵਿਚ ਨਾ ਆਉਂਦੀ ਅਤੇ ਅਤੇ ਸ੍ਰੀਨਗਰ ਦੀ ਵਾਦੀ ਵੀ ਇਕ ਵਡੀ ਝੀਲ ਹੀ ਬਣੀ ਰਹਿੰਦੀ। ਪਰ ਉਸ ਦਰਾੜ ਵਿਚਦੀਂ ਹੋਲੀ-ਹੋਲੀ ਪਾਣੀ ਪੰਜਾਬ ਵਿਚ ਆਉਂਦਾ ਗਿਆ ਤੇ ਸ੍ਰੀਨਗਰ ਦੀ ਧਰਤੀ ਇਸ ਖੂਬਸੂਰਤ ਵਾਦੀ ਦੇ ਰੂਪ ਵਿਚ ਸਾਕਾਰ ਹੋ ਗਈ। ਤਦੇ ਹੀ ਲੋਕ ਹਰ ਵਰ੍ਹੇ ਭਾਦੋਂ ਦੀ ਸ਼ੁਕਲ ਪੱਖ ਦੀ ਚੌਦਾਂ ਤਰੀਕ ਨੂੰ ਨਦੀ ਤੇਵੀ ਦਾ ਜਸ਼ਨ ਮਨਾਂਦੇ ਨੇ।

ਚਸ਼ਮਾ ਵੈਰੀਨਾਗ ਤੋਂ ਚਲਕੇ ਸ੍ਰੀਨਗਰ ਸ਼ਹਿਰ ਵਿਚਦੀ ਸੁਸਤ ਚਾਲੇ ਤੁਰਦਾ ਹੋਇਆ ਵੇਥ (ਜੇਹਲਮ) ਦਾ ਪਾਣੀ ਬਾਰਾਮੂਲਾ, ਮੁਜ਼ਫਰਾਬਾਦ, ਕੋਹਾਲਾ, ਮੰਗਲਾ, ਜੇਹਲਮ, ਸ਼ਾਹਪੁਰ ਅਤੇ ਮਘਿਆਣੇ ਦੇ ਕੋਲ ਦੀ ਵਗਦਾ ਹੋਇਆ ਤ੍ਰਿਮੂ ਕੋਲ ਚਿਨਾਬ ਵਿਚ ਮਿਲ ਜਾਂਦਾ ਹੈ। ਇਸ ਦਾ ਕੁਲ ਪੈਂਡਾ ੪੫੦ ਮੀਲਾਂ ਤੋਂ ਵਧ ਨਹੀਂ ਹੈ। ਇਸਦਾ ਇਕ ਹਿੱਸਾ ਕਸ਼ਮੀਰ ਵਿਚ ਅਤੇ ਦੋ ਹਿੱਸੇ ਪੰਜਾਬ ਵਿਚ ਹਨ।

ਮੈਂ ਕਈ ਵਾਰ ਸੋਚਦਾ ਹਾਂ ਕਿ ਜੇਕਰ ਸ੍ਰੀਨਗਰ ਕੋਲ ਜੇਹਲਮ ਦਰਿਆ ਨਾ ਹੁੰਦਾ ਤਾਂ ਕੀ ਉਸ ਦੀ ਉਹ ਸ਼ੋਭਾ ਬਣ ਸਕਦੀ ਸੀ, ਜੋ ਕਿ ਹੁਣ ਹੈ ? ਕਸ਼ਮੀਰ ਕੇਵਲ ਸੁੰਦਰ ਨਜ਼ਾਰਿਆਂ ਅਤੇ ਚਿਨਾਰ ਦੇ ਮਨਮੋਹਕ ਬਿਰਛਾਂ ਤੇ ਮਾਣ ਨਹੀਂ ਸੀ ਕਰ ਸਕਦਾ। ਕਸ਼ਮੀਰ ਨੂੰ ਕੁਦਰਤ ਨੇ

ਜਿਹੜੀ ਸੁੰਦਰਤਾ ਅਤੇ ਸੁਹਜ ਪ੍ਰਦਾਨ ਕੀਤਾ ਹੈ ਉਸ ਦਾ ਵਡਾ ਸਰੋਤ ਜੇਹਲਮ ਹੀ ਹੈ। ਜੋਕਿ ਅਮੁਕ ਅਤੇ ਅਖੁਟ ਹੈ।

ਕਸ਼ਮੀਰੀ ਲੋਕ ਜੇਕਰ ਕਿਸੇ ਮਹਾਨ ਵਿਅਕਤੀ ਨੂੰ ਸਭ ਤੋਂ ਵਧ ਮਾਣ ਦੇਣਾ ਚਾਹੁੰਦੇ ਹਨ ਤਾਂ ਉਹ ਜੇਹਲਮ ਵਿਚ ਉਸਦਾ ਸ਼ਿਕਾਰਿਆਂ ਨਾਲ ਜਲੂਸ ਕਢਦੇ ਨੇ।

ਗਭਰੂ ਮੁੰਡੇ ਦਰਿਆ ਦੀ ਹਿੱਕ ਤੇ ਬੇੜੀਆਂ ਨਾਲ ਜਵਾਨੀ ਦੀ ਦੌੜ ਲਾਉਂਦੇ ਹਨ।

ਦਰਿਆ ਵਿਚ ਠਿਲ੍ਹਦੇ ਗਭਰੂਆਂ ਲਈ ਰੰਗ-ਰਤੜੀਆਂ ਕਸ਼ਮੀਰਨ ਕੁੜੀਆਂ ਦੇ ਦਿਲ ਵੀ ਧੜਕਦੇ ਨੇ, ਜੇਹਲਮ ਵਾਂਗ ਹੀ।

ਹਿੰਦੁਸਤਾਨ ਤੇ ਵਧੇਰੇ ਹਮਲਾਵਰ ਉੱਤਰ ਪੱਛਮ ਵਲੋਂ ਹੀ ਆਏ ਹਨ ਅਤੇ ਇਸ ਦੇਸ਼ ਦੀ ਸੀਮਾ ਵਿਚ ਦਾਖਲ ਹੋਣ ਉਪਰੰਤ ਉਹਨਾਂ ਨੂੰ ਸਭ ਤੋਂ ਪਹਿਲਾਂ ਇਸ ਦੇ ਰੋਹ ਭਰੇ ਦਰਿਆਵਾਂ ਨਾਲ ਹੀ ਜੂਝਣਾ ਪੈਂਦਾ ਸੀ। ਦਰਿਆ ਇਕ ਤਰ੍ਹਾਂ ਨਾਲ ਸਾਡੇ ਦੇਸ਼ ਦੀ ਧਰਤੀ ਦੁਆਲੇ ਪਾਣੀ ਦੇ ਉਹ ਕਿਲ੍ਹੇ ਸਨ ਜਿਨ੍ਹਾਂ ਨੂੰ ਲੰਘ ਸਕਣਾ ਹਰ ਜਣੇ-ਖਣੇ ਦਾ ਕੰਮ ਨਹੀਂ ਸੀ।...ਆਪਦੀ ਮੁਹਿੰਮ ਦੇ ਦੌਰਾਨ ਜਿਹੜੇ ਲੋਕ ਸਿੰਧ ਦਰਿਆ ਨੂੰ ਪਾਰ ਕਰ ਲੈਂਦੇ ਸਨ, ਉਹ ਸਮਝਦੇ ਸਨ ਕਿ ਉਨ੍ਹਾਂ ਨੇ ਹਿੰਦੁਸਤਾਨ ਨੂੰ ਫਤਹਿ ਕਰ ਲਿਆ ਹੈ। ਪਰ ਇਹ ਇਕ ਹਕੀਕਤ ਹੈ ਕਿ ਜੇਹਲਮ ਦਰਿਆ ਉਨ੍ਹਾਂ ਦੇ ਰਾਹ ਵਿਚ ਸਭ ਤੋਂ ਵਡੀ ਰੁਕਾਵਟ ਬਣ ਜਾਂਦਾ ਸੀ। ਜੇਹਲਮ ਦਰ੍ਹਿਆ ਦਾ ਪਾੜ ਏਡਾ ਚੌੜਾ ਹੈ ਕਿ ਇਸ ਨੂੰ ਪਾਰ ਕਰਨਾ ਸਚਮੁਚ ਹੀ ਜਣੇ-ਖਣੇ ਦੇ ਵਸ ਦੀ ਗਲ ਨਹੀਂ ਸੀ। ਅੰਗਰੇਜ਼ਾਂ ਨੇ ਜੇਹਲਮ ਦਰਿਆ ਉਪਰ ਜਿਹੜਾ ਰੇਲਵੇ ਦਾ ਪੁਲ ਬਣਾਇਆ ਉਹ ਇਕ ਮੀਲ ਲੰਬਾ ਹੈ ਅਤੇ ਉਸ ਉਪਰ ੯੦ ਫੁਟ ਦੀ ਲੰਬਾਈ ਵਾਲੇ ੫੦ ਸਪੈਨ ਹਨ। ਇਸ ਹਿਸਾਬ ਨਾਲ ਇਹ ਪੁਲ ਰਾਵੀ ਦੇ ਪੁਲ ਨਾਲ ਮਿਲਦਾ ਜੁਲਦਾ ਹੈ। ਕਾਫੀ ਹਦ ਤਕ ਦੋਹਾਂ ਦਰਿਆਵਾਂ ਦੇ ਦੁਆਲੇ ਦੀਆਂ ਧਰਤੀਆਂ ਦੀਆਂ ਕਿਸਮਤਾਂ ਵੀ ਇਕੋ ਜਿਹੀਆਂ ਹੀ ਰਹੀਆਂ ਨੇ। ਜੇਕਰ ਰਾਵੀ ਦੇ ਕਿਨਾਰਿਆਂ ਤੇ ਧਾੜਵੀ ਲਾਹੌਰ ਤੇ ਕਾਬਜ਼ ਹੋਣ ਲਈ ਖੂਨ ਖਰਾਬਾ ਕਰਦੇ ਸਨ ਤਾਂ ਜੇਹਲਮ ਦੇ ਮੈਦਾਨਾਂ ਵਿਚ ਜਰਵਾਣੇ ਪੰਜਾਬ ਦੀ ਧਰਤੀ ਤੇ ਬੇਧੜਕ ਹੋ ਪ੍ਰਵੇਸ਼ ਕਰਨ ਲਈ ਮਾਰ ਧਾੜ ਕਰਦੇ ਸਨ। ਸਦੀਆਂ ਤੋਂ ਲੈ ਕੇ, ਹੁਣ ਤਕ, ਜੇਹਲਮ ਦੀ ਧਰਤੀ ਸਾਡੇ ਸੂਰਬੀਰਾਂ ਦੇ ਲਹੂ ਨਾਲ ਰੰਗੀ ਗਈ ਹੈ। ਮਹਿੰਦੀ ਦਾ ਰੰਗ ਲਹਿ ਸਕਦਾ ਹੈ, ਪਰ ਜੇਹਲਮ ਦੇ ਮੈਦਾਨਾਂ ਤੋਂ ਲਹੂ ਦਾ ਰੰਗ ਨਾਲ ਖੁਰ ਸਕਦਾ! ਸਾਡੇ ਦੇਸ਼ ਦੀਆਂ ਸਵੇਰਾਂ ਤੇ ਸ਼ਾਮਾਂ ਦੀ ਲਾਲੀ ਵਿਚ ਵੀ ਸ਼ਹੀਦਾਂ ਦਾ ਇਹੋ ਹੀ ਲਹੂ ਲਿਸ਼ਕਦਾ ਹੈ।

ਸਵੇਰ ਤੇ ਸ਼ਾਮ ਦੀ ਲਾਲੀ ਹੋਰ ਕਿਥੋਂ ਆਈ ਹੈ?

ਜਦੋਂ ਅਸੀਂ ਜੇਹਲਮ ਸ਼ਹਿਰ 'ਚ ਰਹਿੰਦੇ ਸਾਂ ਤਾਂ ਮੇਰੇ ਪਿਤਾ ਜੀ ਕਿਸੇ ਕਿਸੇ ਦਿਨ ਮੈਨੂੰ ਸ਼ਾਮ ਵੇਲੇ ਜੇਹਲਮ ਦਰਿਆ ਦੇ ਕੰਢੇ ਲੈ ਜਾਂਦੇ ਸਨ। ਉਹਨਾਂ ਦਿਨਾਂ ਵਿਚ ਮੇਰੇ ਤੋਂ ਵੱਡੇ ਮੇਰੇ ਭਰਾ ਪੂਰਨ ਦੀ ਮੌਤ ਹੋ ਕੇ ਹਟੀ ਸੀ ਅਤੇ ਮੇਰੀ ਮਾਂ ਅਕਸਰ ਬੀਮਾਰ ਰਹਿੰਦੀ ਸੀ। ਉਹ ਸਾਡੇ ਨਾਲ ਨਹੀਂ ਸੀ ਜਾਂਦੀ। ਜਦੋਂ ਮੈਂ ਪਿਤਾ ਜੀ ਨਾਲ ਜੇਹਲਮ ਦਰਿਆ ਵਲ ਸੈਰ ਲਈ ਜਾ ਰਿਹਾ ਹੁੰਦਾ ਤਾਂ ਮਨ ਹੀ ਮਨ ਵਿਚ ਮਾਂ ਬਾਰੇ ਵੀ ਸੋਚ ਰਿਹਾ ਹੁੰਦਾ। ਜੇ ਕਰ ਉਨ੍ਹਾਂ ਸੈਰਾਂ ਵਿਚ ਮਾਂ ਵੀ ਸਾਡੇ ਨਾਲ ਹੁੰਦੀ ਤਾਂ ਸ਼ਾਇਦ ਮੈਂ ਏਨਾ ਉਦਾਸ ਨਾ ਹੁੰਦਾ। ਪਰ ਉਹ ਸਾਡੇ ਨਾਲ ਨਹੀਂ ਸੀ ਹੁੰਦੀ, ਤੇ ਮਨ ਵਿਚ ਹਰ ਵੇਲੇ ਇਕ ਤਰ੍ਹਾਂ ਦੀ ਖੋਹ ਜਿਹੀ ਪੈਂਦੀ ਰਹਿੰਦੀ ਸੀ। ਮਾਂ ਦੀ ਗੋਦ ਤੋਂ ਬਗੈਰ ਤਾਂ ਸਵਰਗ ਦੀ ਰੌਣਕ ਤੇ ਸ਼ੋਭਾ ਵੀ ਅਸੀਂ ਸਵੀਕਾਰ ਨਾ ਕਰੀਏ।

ਦਰ੍ਹਿਆ ਦੇ ਪਾਣੀ ਕੋਲ ਜਦੋਂ ਮੈਂ ਆਪਣੇ ਪਿਤਾ ਜੀ ਨਾਲ ਜਾ ਕੇ ਖਲੋਂਦਾ ਤਾਂ ਸੂਰਜ ਡੁਬ ਰਿਹਾ ਨਜ਼ਰ ਆਉਂਦਾ। ਮੇਰਾ ਅੱਜ ਵੀ ਇਹ ਪੱਕਾ ਵਿਸ਼ਵਾਸ ਹੈ ਕਿ ਕਿਸੇ ਵੀ ਦਰਿਆ ਨੂੰ ਡੁਬਦੇ ਸੂਰਜ ਦੀ ਰੌਸ਼ਨੀ ਵਿਚ ਨਹੀਂ ਵੇਖਣਾ ਚਾਹੀਦਾ। ਉਸ ਵੇਲ ਉਹਦੇ ਵਾਤਾਵਰਣ ਵਿਚ ਜਿਹੜੀ ਉਦਾਸੀ ਫੈਲ਼ ਜਾਂਦੀ ਹੈ, ਉਹ ਸਾਡੀ ਜ਼ਿੰਦਗੀ ਦਾ ਅਟੁੱਟ ਅੰਗ ਬਣ ਕੇ ਰਹਿੰਦੀ ਹੈ। ਪਰ ਮੇਰਾ ਖਿਆਲ ਹੈ ਕਿ ਮੇਰੇ ਪਿਤਾ ਜੀ ਦੇ ਮਨ ਵਿਚ ਉਦੋਂ ਜਿਹੜੀ ਉਦਾਸੀ ਹੋਵੇਗੀ, ਉਹ ਸ਼ਾਇਦ ਦਰਿਆ ਦੀ ਉਦਾਸੀ ਨਾਲੋਂ ਵੀ ਵਧੇਰੇ ਗਹਿਰ ਗੰਭੀਰ ਹੋਵੇ।

ਉਹ ਦੂਸਰੀ ਵੱਡੀ ਜੰਗ ਦੇ ਦਿਨ ਸਨ ਅਤੇ ਦੇਸ਼ ਵਿਚ ਹਰ ਪਾਸੇ ਹਲਚਲ ਮਚੀ ਹੋਈ ਸੀ। ਬਹੁਤ ਸਾਰੇ ਚਮਚੇ ਕਿਸਮ ਦੇ, ਮਛਲੀਆਂ ਦੀਆਂ ਪੂਛਾਂ ਫੜ ਕੇ ਗੋਰੇ ਸਾਹਿਬਾਂ ਦੀਆਂ ਰਸੋਈਆਂ ਤਕ ਲੈ ਜਾਣ ਵਾਲੇ ਟੁਚੇ ਲੋਕ ਹੁਣ ਅਫ਼ਸਰ ਬਣੇ ਹੋਏ ਸਨ। ਕਾਰੀਗਰ ਦੀ ਕਿਤੇ ਘਟ ਹੀ ਕਦਰ ਸੀ।

ਪਿਤਾ ਜੀ ਜਦੋਂ ਵੀ ਪਰੇਸ਼ਾਨ ਹੁੰਦੇ ਸਨ ਤਾਂ ਵਾਰ-ਵਾਰ ਇਕੋ ਹੀ ਗੱਲ ਕਹਿੰਦੇ : "ਮੈਂ ਸੰਨ—੩੫ ਵਿਚ ਕੋਇਟੇ ਵਿਚ ਸਾਂ...ਜਦੋਂ ੩੧ ਮਈ ਨੂੰ ਭੂਚਾਲ ਆਇਆ ਤਾਂ ਉਸ ਤੋਂ ਇਕ ਦਿਨ ਪਹਿਲਾਂ ਵੀ ਉਥੇ ਹੀ ਸਾਂ, ਪਰ ਉਸ ਦਿਨ ਸਵੇਰੇ ਹੁਕਮ ਆ ਗਿਆ ਕਿ ਮੈਂ ਜੇਹਲਮ ਚਲਾ

ਜਾਵਾਂ। ਪੁਲ ਦੀ ਮੁਰੰਮਤ ਹੋਣੀ ਹੈ।"

ਫੇਰ ਉਹ ਬਹੁਤ ਹੀ ਉਦਾਸੀ ਨਾਲ ਕਹਿੰਦੇ—'ਕਿੰਨਾ ਚੰਗਾ ਹੁੰਦਾ ਜੇ ਕਰ ਮੈਨੂੰ ਉਹ ਹੁਕਮ ਨਾ ਮਿਲਿਆ ਹੁੰਦਾ, ਤੇ ੩੧ ਮਈ ੧੯੩੫ ਵਿਚ ਆਉਣ ਵਾਲੇ ਕੋਇਟੇ ਦੇ ਭੁਚਾਲ ਵਿਚ ਮਰਨ ਵਾਲਿਆਂ 'ਚ ਮੇਰਾ ਵੀ ਨਾਂ ਹੁੰਦਾ।'

ਇਸ ਤਰ੍ਹਾਂ ਦੀ ਗੱਲ ਕੋਈ ਜਿਗਰੇ ਵਾਲਾ ਬੰਦਾ ਹੀ ਕਹਿ ਸਕਦਾ ਹੈ।

ਮੇਰਾ ਜਨਮ ੧੯੩੩ ਦਾ ਹੈ, ਕੋਇਟੇ ਦੇ ਭੁਚਾਲ ਵੇਲੇ ਮੇਰੀ ਉਮਰ ਮੁਸ਼ਕਲ ਨਾਲ ਦੋ ਵਰ੍ਹਿਆਂ ਦੀ ਹੋਵੇਗੀ।

ਪਿਤਾ ਜੀ ਨੂੰ ਮਰਨ ਦਾ ਬੜਾ ਚਾਅ ਸੀ ਅਤੇ ਉਹ ਅਕਸਰ ਗਾਵਿਆ ਕਰਦੇ ਸਨ :

ਜਿਸੁ ਮਰਨੇ ਤੇ ਜਗ ਡਰੇ ਮੇਰੇ ਮਨ ਆਨੰਦ।
ਮਰਨੇ ਤੇ ਹੀ ਪਾਈਐ, ਪੂਰਨ ਪਰਮਾਨੰਦ। (ਕਬੀਰ)

ਪਰ ਉਹਨਾਂ ਨੂੰ ਜ਼ਿੰਦਗੀ ਨਾਲ ਵੀ ਬੜਾ ਮੋਹ ਸੀ। ਮੌਤ ਤਾਂ ਉਦੋਂ ਹੀ ਚੇਤੇ ਆਉਂਦੀ ਸੀ ਜਦੋਂ ਕਿ ਜੀਵਨ ਦਾ ਸੰਤੁਲਨ ਬਿਗੜ ਜਾਂਦਾ ਸੀ ।.. ਜਦੋਂ ਤਕ ਅਸੀਂ ਜੇਹਲਮ ਦੇ ਪਾਣੀਆਂ ਕੋਲ ਰਹੇ, ਸਾਡੇ ਮਨਾਂ ਤੇ ਉਦਾਸੀ ਫੈਲੀ ਰਹੀ।

ਹੁਣ ਮੈਨੂੰ ਇਸ ਤਰ੍ਹਾਂ ਦੇ ਵੀ ਬੜੇ ਲੋਕ ਮਿਲੇ ਨੇ, ਜਿਨ੍ਹਾਂ ਨੇ ਜੇਹਲਮੀ ਪਾਣੀਆਂ 'ਚੋਂ ਹੀ ਜ਼ਿੰਦਗੀ ਦੀ ਖੁਸ਼-ਹਾਲੀ ਹਾਸਿਲ ਕੀਤੀ ਸੀ।

ਪਿਤਾ ਜੀ ਦਸਿਆ ਕਰਦੇ ਸਨ ਕਿ ਉਨ੍ਹਾਂ ਦਿਨਾਂ ਵਿਚ ਅਫਸਰਾਂ ਲਈ ਖਾਸ ਕਰਕੇ ਲੁਟ ਮਾਰ ਦੇ ਦਿਨ ਸਨ ਅਤੇ ਅਫਸਰ ਟੋਲਾ ਪੁਲਾਂ ਦਾ ਸਾਰਾ ਹੀ ਵਧੀਆ ਮਾਲ ਆਪਣੇ ਘਰੀਂ ਲੈ ਜਾਂਦਾ ਸੀ। ਉਨ੍ਹਾਂ ਦੇ ਘਰੀਂ ਕਿਹੜੇ ਦਰਿਆ ਵਗਦੇ ਸਨ ?.. ਉਨ੍ਹਾਂ ਦੀ ਲੁਟ ਮਾਰ ਦੇ ਬਾਵਜੂਦ ਵੀ ਜੇ ਕਰ ਸਾਡੇ ਦਰਿਆਵਾਂ ਉਪਰ ਪੁਲ ਖਲੋਤੇ ਨੇ, ਤਾਂ ਇਹ ਉਹਨਾਂ ਪੁਲਾਂ ਦੀ ਆਪਣੀ ਹਿੰਮਤ ਕਰਕੇ ਹੀ ਹੈ।

ਅਵਾਂਤੀਪੁਰੇ ਦੇ ਖੰਡਰਾਂ ਤੋਂ ਲੈ ਕੇ ਜੇਹਲਮ ਤੇ ਭੇਰੇ ਦੇ ਖੇਤਰ ਤਕ ਪੁਰਾਣੇ ਵੇਲਿਆਂ ਦੇ ਖੰਡਰ ਹਾਲੇ ਤਕ ਵੀ ਪੂਰੀ ਸ਼ਾਨ ਨਾਲ ਕਾਇਮ ਹਨ। ਜੇਹਲਮ ਤਾਂ ਪੁਰਾਣੇ ਜ਼ਮਾਨੇ ਦੇ ਖੰਡਰਾਂ ਅਤੇ ਮਲਵਿਆਂ ਦਾ ਹੀ ਸ਼ਹਿਰ ਹੈ, ਅਤੇ ਪੁਰਾਤਨ ਇਮਾਰਤਾਂ ਦੀ ਜਿਹੜੀ ਉਦਾਸੀ ਹਰ ਪਾਸੇ ਫੈਲੀ ਹੋਈ ਹੁੰਦੀ ਹੈ, ਉਸ ਦਾ ਅਸਰ ਸਾਨੂੰ ਜੇਹਲਮ ਦਰਿਆ ਦੇ ਪਾਣਿਆਂ ਵਿਚ ਵੀ ਨਜ਼ਰ ਆਉਂਦਾ ਹੈ। ਨਮਕ ਦੇ ਪਹਾੜਾਂ ਨੇ ਇਸ ਦੇ ਦ੍ਰਿਸ਼ ਨੂੰ ਹੋਰ ਵੀ ਰਸਹੀਨ ਬਣਾ ਦਿਤਾ ਹੈ।

ਜੇਹਲਮ ਦਾ ਇਲਾਕਾ ਪੁਰਾਤਨ ਕਾਲ ਤੋਂ ਰਾਜਪੂਤਾਂ ਅਤੇ ਰਾਖੜਾਂ ਦਾ ਭਾਗ ਭਰਿਆ ਨਿਵਾਸ ਸਥਾਨ ਬਣਿਆ ਰਿਹਾ ਹੈ। ਕੋਈ ਵੀ ਧਾੜ ਵੀ, ਜਿਹੜਾ ਸਿੰਧ ਦਰਿਆ ਨੂੰ ਪਾਰ ਕਰਕੇ ਇਸ ਦੇਸ਼ ਵਿਚ ਆਇਆ, ਉਹ ਸਭ ਤੋਂ ਪਹਿਲਾਂ ਗਖੱੜਾਂ ਨਾਲ ਹੀ ਟਕਰਾਇਆ। ਗਖੱੜਾਂ ਨੇ ਤਾਂ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਅਮਨ ਚੈਨ ਨਾਲ ਨਹੀਂ ਸੀ ਬਹਿਣ ਦਿਤਾ। ਗਖੱੜਾਂ ਦਾ ਰੋਸ ਵੀ ਅੰਗਰੇਜ਼ਾਂ ਦੀ ਆਮਦ ਨਾਲ ਉਦਾਸੀ ਵਿਚ ਬਦਲ ਗਿਆ।

ਜੇਹਲਮ ਦਰਿਆ ਦੇ ਆਰ-ਪਾਰ ਦੇ ਇਲਾਕੇ ਵਿਚ ਰਹਿਣ ਵਾਲੇ ਲੋਕਾਂ ਬਾਰੇ ਕ੍ਰਿਸ਼ਨ ਚੰਦਰ ਨੇ ਬਹੁਤ ਸਾਰੀਆਂ ਕਹਾਣੀਆਂ ਲਿਖੀਆਂ ਹਨ, ਪਰ ਉਹਨਾਂ ਸਭਨਾਂ ਹੀ ਕਹਾਣੀਆਂ ਨੂੰ ਪੜ੍ਹ ਕੇ ਮੈਨੂੰ ਮਹਿਸੂਸ ਹੋਇਆ ਹੈ ਕਿ ਕ੍ਰਿਸ਼ਣ ਚੰਦਰ ਦੀ ਕਲਮ ਵਿਚ ਵੀ ਬੜੀ ਗਹਿਰੀ ਉਦਾਸੀ ਦੀ ਭਾਵਨਾ ਭਰੀ ਹੋਈ ਸੀ। ਭਲਾ ਉਸ ਨੂੰ ਕਾਹਦਾ ਗ਼ਮ ਸੀ ।......

ਭਾਈ ਨਾਨਕ ਸਿੰਘ ਦੇ ਨਾਵਲਾਂ ਨੂੰ ਪੜ੍ਹ ਕੇ ਵੀ ਮੇਰੇ ਮਨ ਵਿਚ ਉਦਾਸੀ ਭਰ ਜਾਂਦੀ ਸੀ। ਫੇਰ, ਮਗਰੋਂ ਮੈਨੂੰ ਪਤਾ ਲਗਾ ਕਿ ਨਾਨਕ ਸਿੰਘ ਦਾ ਜਨਮ ਵੀ ਜੇਹਲਮ ਜ਼ਿਲੇ ਦੇ ਇਕ ਪਿੰਡ ਵਿਚ ਹੀ ਹੋਇਆ ਸੀ। ਕੀ ਜੇਹਲਮ ਨੇ ਉਸ ਦੇ ਮੂੰਹ ਨੂੰ ਵੀ ਉਦਾਸੀ ਦੀ ਘੁੱਟੀ ਲਾ ਦਿਤੀ ਸੀ ?

ਬਚਪਨ ਵਿਚ ਹੀ ਜੇਹਲਮ ਕੋਲ ਰਹਿਣ ਨਾਲ ਮੇਰੀ ਜ਼ਿੰਦਗੀ 'ਚ ਏਨਾ ਗ਼ਮ ਭਰ ਗਿਆ ਸੀ ਕਿ ਹੁਣ ਤਕ ਵੀ ਖ਼ਤਮ ਨਹੀਂ ਹੋ ਸਕਿਆ। ਜਿਥੇ ਕਿਤੇ ਵੀ ਮੈਨੂੰ ਕੋਈ ਗ਼ਮਗੀਨ ਰੂਹ ਨਜ਼ਰ ਆਉਂਦੀ ਹੈ, ਮੇਰਾ ਦਿਲ ਉਹਦੇ ਵਲ ਵਧਦਾ ਹੈ, ਉਹਦੇ ਗਲੇ ਲਗਣ ਲਈ ਪਰੇਸ਼ਾਨ ਹੋ ਜਾਂਦਾ ਹੈ। ਇਹ ਗੱਲ ਵਾਰ-ਵਾਰ ਕਹਿ ਕੇ ਵੀ, ਮੈਨੂੰ ਲਗਦਾ ਹੈ ਕਿ ਮੈਂ ਪੂਰੀ ਤਰ੍ਹਾਂ ਕਹਿ ਨਹੀਂ ਸਕਿਆ। ਕ੍ਰਿਸ਼ਣ ਚੰਦਰ ਦੀਆਂ ਕਹਾਣੀਆਂ ਅਤੇ ਜੇਹਲਮ ਦਰਿਆ ਦੇ ਪਾਣੀਆਂ ਵਿਚ ਜਿਹੜਾ ਗ਼ਮ ਦਾ ਜਜ਼ਬਾ ਹੈ, ਉਹ ਮੈਨੂੰ ਲਗਦਾ ਹੈ ਕਿ ਮੇਰੇ ਮਨ ਦਾ ਹੀ ਪ੍ਰਤਿਬਿੰਬ ਹੈ।

ਦੁਨੀਆਂ ਵਿਚ ਥਾਵਾਂ ਹੀ ਕਿੰਨੀਆਂ ਨੇ ਜੋ ਕਿ ਸਾਨੂੰ ਆਪਣੇ ਵਰਗੀਆਂ ਜਾਪਦੀਆਂ ਨੇ ?...ਜਿਨ੍ਹਾਂ ਕੋਲ ਖਲੋ ਖਲੋ ਕੇ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਅਸੀਂ ਰੂਹ ਦੀਆਂ ਅੰਤਲੀਆਂ ਤਹਿਆਂ ਤਕ ਵਸਤਰਹੀਨ ਹੋ ਗਏ ਹੋਵੀਏ ?

ਬੇੜੀਆਂ ਵਿਚ ਬਹਿ ਕੇ ਜਿਹੜੇ ਲੋਕ ਜੇਹਲਮ ਦੇ ਪਾਣੀਆਂ ਵਿਚ ਸਫਰ ਕਰਦੇ ਨੇ, ਉਹ ਇਸ ਹਕੀਕਤ ਨੂੰ ਕਦੀ ਨਹੀਂ ਭੁੱਲ ਸਕਦੇ ਕਿ ਜੇਹਲਮ ਦੇ ਆਲੇ ਦੁਆਲੇ

ਰਹਿਣ ਵਾਲੇ ਲੋਕ ਕਿੰਨੇ ਗਰੀਬ ਅਤੇ ਨਿਤਾਣੇ ਹਨ। ਜਿਸ ਦੇਸ਼ ਦੇ ਲੋਕ ਗਰੀਬ ਅਤੇ ਦੁੱਖੀ ਹੁੰਦੇ ਨੇ, ਉਥੋਂ ਦੇ ਤਾਂ ਆਕਾਸ਼ ਵੀ ਉਦਾਸ ਨਜ਼ਰ ਆਉਂਦੇ ਨੇ। ਜੇਹਲਮ ਦੇ ਪਾਣੀਆਂ ਵਿਚ ਵੀ ਤਾਂ ਮਨੁਖੀ ਰੂਹ ਧੜਕਦੀ ਹੈ। ਉਹ ਆਪਣੇ ਲੋਕਾਂ ਨੂੰ ਉਦਾਸ ਵੇਖਕੇ, ਖੁਸ਼ ਕਿਵੇਂ ਹੋ ਸਕਦਾ ਹੈ...ਕਿਵੇਂ ?

ਮਹਾਰਾਜਾ ਰਣਜੀਤ ਸਿੰਘ ਦੇ ਵਕਤਾਂ ਵਿਚ ਪੰਜਾਬੀਆਂ ਨੇ ਆਪਣੇ ਦੇਸ਼ ਦੀਆਂ ਹੱਦਾਂ ਦੀ ਏਡੀ ਜ਼ਬਰਦਸਤ ਰਖਵਾਲੀ ਕੀਤੀ ਕਿ ਹਮਲਾਆਵਰਾਂ ਦੇ ਮੂੰਹ ਮੁੜ ਗਏ। ਉਸ ਮਗਰੋਂ, ਪਛਮ ਵਲੋਂ ਕੋਈ ਵੀ ਧਾੜਵੀ ਸਾਡੇ ਦੇਸ਼ ਵਿਚ ਨਹੀਂ ਆਇਆ। ਪਰ ਜੇਹਲਮ ਨੇ ਸਾਡੇ ਲੋਕਾਂ ਦੀਆਂ ਏਨੀਆਂ ਹਾਰਾਂ ਤਕੀਆਂ ਨੇ ਕਿ ਉਸ ਦਾ ਦਿਲ ਹਾਲੇ ਤਕ ਵੀ ਉਦਾਸੀ ਦੇ ਭਾਵਾਂ ਨਾਲ ਭਰਿਆ ਹੋਇਆ ਹੈ।...ਵਾਰ ਵਾਰ ਹਾਰਨ ਵਾਲੇ ਲੋਕ ਉਦਾਸ ਨਹੀਂ ਹੋਣਗੇ, ਤਾਂ ਹੋਰ ਕੀ...?

— — —

ਸਾਡੇ ਦੇਸ਼ ਦੇ ਲੋਕਾਂ ਦੀ ਗੱਦਾਰੀ ਕਾਰਨ ਜਦੋਂ ਸਿਕੰਦਰ ਦੀਆਂ ਫ਼ੌਜਾਂ ਆਪਣੇ ਆਪ ਨੂੰ ਸ਼ਕਤੀਸ਼ਾਲੀ ਸਮਝ ਕੇ ਪੋਰਸ ਦੀਆਂ ਫੌਜਾਂ ਨਾਲ ਟਕਰਾਈਆਂ ਤਾਂ ਉਹ ਟੱਕਰ ਵੀ ਜੇਹਲਮ ਦੇ ਕੰਢਿਆਂ ਕੋਲ ਹੀ ਹੋਈ ਸੀ। ਜੇਹਲਮ ਹੈਰਾਨ ਸੀ ਕਿ ਪੰਜਾਬੀ ਸੂਰਬੀਰ ਕਿਸੇ ਨਾਲੋਂ ਵੀ ਮਾੜੇ ਨਹੀਂ ਸਨ, ਪਰ ਫੇਰ ਵੀ ਹਾਰ ਕਿਉਂ ਗਏ ਸਨ ?... ਜੇਹਲਮ ਨੂੰ ਇਸ ਗਲ ਦੀ ਵੀ ਤਕਲੀਫ ਸੀ ਕਿ ਦੇਸ਼ ਦੇ ਲੋਕ ਗਦਾਰਾਂ ਨੂੰ ਹੀਰੋ ਕਿਉਂ ਸਮਝਦੇ ਨੇ...ਕਿਉਂ?

ਸ਼ਾਇਦ ਜੇਹਲਮ ਨੂੰ ਇਹ ਗੱਲ ਜਾਣਕੇ ਹੈਰਾਨੀ ਹੋਵੇ ਕਿ ਇਹ ਰਿਵਾਇਤ ਤਾਂ ਸਾਡੇ ਦੇਸ਼ ਵਿਚ ਹਾਲੇ ਤਕ ਵੀ ਕਾਇਮ ਹੈ। ਮੁਕੀ ਨਹੀਂ।

ਕਹਿੰਦੇ ਨੇ ਕਿ ਜਦੋਂ ਪੋਰਸ ਨੂੰ ਸਿਕੰਦਰ ਸਾਹਮਣੇ ਪੇਸ਼ ਕੀਤਾ ਗਿਆ ਤਾਂ ਸਿਕੰਦਰ ਨੇ ਪੁਛਿਆ—'ਐ! ਪੋਰਸ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ ?'

'ਜਿਹੜਾ ਸਲੂਕ ਇਕ ਸ਼ਹਿਨਸ਼ਾਹ ਨੂੰ ਦੂਸਰੇ ਨਾਲ ਕਰਨਾ ਚਾਹੀਦਾ ਹੈ!' ਪੋਰਸ ਦਾ ਨਿਧੜਕ ਜਵਾਬ ਸੀ। ਪਰ ਸਿਕੰਦਰ ਨੇ ਆਪਣਾ ਵਾਹਦਾ ਪੂਰਾ ਨਹੀਂ ਕੀਤਾ। ਉਹ ਮਿਤਰ ਨਹੀਂ, ਧਾੜਵੀ ਸੀ।

ਫੇਰ ਜਦੋਂ ਉਸ ਦੀਆਂ ਫੌਜਾਂ ਨੇ ਦੁਆਬੇ ਦੇ ਲੋਕਾਂ ਦੀ ਸ਼ਕਤੀ ਦੇ ਪ੍ਰਭਾਵ ਨੂੰ ਮਹਿਸੂਸ ਕਰਕੇ ਬਿਆਸ ਤੋਂ ਅਗੇ ਲੰਘਣ ਤੋਂ ਇਨਕਾਰ ਕਰ ਦਿਤਾ ਤਾਂ ਸਿਕੰਦਰ ਬੇੜਿਆਂ ਰਾਹੀਂ ਜੇਹਲਮ ਦਰਿਆ ਵਿਚੋ ਹੀ ਸਿੰਧ ਦੀ ਧਾਰ ਤਕ ਪੁਜਾ ਸੀ। ਉਸ ਵੇਲੇ ਜੇਹਲਮ ਦੁਆਲੇ ਦੇ ਜੰਗ-ਜੂ ਲੋਕਾਂ ਨੇ ਉਸ ਦਾ ਪਿੱਛਾ ਕਰਕੇ ਉਸ ਨੂੰ ਏਨਾ ਜ਼ਖਮੀ ਕਰ ਦਿੱਤਾ ਕਿ ਉਹ ਯੂਨਾਨ ਤਕ ਜੀਊਂਦਾ ਨਾ ਪੁਜ ਸਕਿਆ।

ਉਸ ਵੇਲੇ ਜੇਹਲਮ ਦੇ ਪਾਣੀਆਂ ਵਿਚ ਜਿਹੜਾ ਰੋਹ ਪੈਦਾ ਹੋਇਆ ਸੀ, ਉਹ ਸਿਕੰਦਰ ਦੀਆਂ ਕੁਲ ਫੌਜਾਂ ਨੂੰ ਤਬਾਹ ਕਰਨ ਲਈ ਕਾਫੀ ਸੀ, ਪਰ ਪੋਰਸ ਜੁ ਸਿਕੰਦਰ ਨਾਲ ਦੋਸਤੀ ਦਾ ਵਾਹਦਾ ਕਰ ਚੁਕਾ ਸੀ! ਜੇਹਲਮ ਕੀ ਕਰਦਾ ? ...ਕੀ ਅਸੀਂ ਜੇਹਲਮ ਦੇ ਪਾਣੀਆਂ ਦੀ ਉਦਾਸੀ ਤੋਂ ਕੋਈ ਸਿਖਿਆ ਨਹੀਂ ਲੈ ਸਕਦੇ ?

— — —

ਪਾਕਿਸਤਾਨ ਦੀ ਸੁਤੰਤਰ ਧਰਤੀ ਤੇ ਹੁਣ ਜੇਹਲਮ ਦੇ ਪਾਣੀ ਵੀ ਆਜ਼ਾਦੀ ਨਾਲ ਥਿਰਕਦੇ ਹੋਣਗੇ। ਸ਼ੀਮਾ ਪਾਰਲੇ ਮੇਰੇ ਪੰਜਾਬੀ ਵੀਰ ਅਤੇ ਭੈਣਾਂ ਹੁਣ ਸ਼ਾਇਦ ਜੇਹਲਮ ਦੇ ਸੁਤੰਤਰ ਪਾਣੀਆਂ ਨੂੰ ਵੀ ਲਿਸ਼ਕਦੇ ਹੋਏ ਤੇ ਭਰਪੂਰ ਰੂਪ 'ਚ ਵੇਖਦੇ ਹੋਣਗੇ!

ਕੀ ਕਦੀ ਅਸੀਂ ਵੀ ਜੇਹਲ ਦਾ ਉਹ ਨਵਾਂ ਜਲਵਾ ਵੇਖ ਸਕਾਂਗੇ ?

ਯਾਤਰਾ ਲੇਖ—੩

# ਮਨਾਲੀ ਕਰਮਾਂ ਵਾਲੀ

—ਜਗਦੀਸ਼ ਸਿੰਘ

ਰੋਹਤਾਂਗ ਯਾਤਰਾ ਦੀ ਥਕਾਵਟ ਕਾਰਨ ਰਾਤ ਬਹੁਤ ਗੂੜ੍ਹੀ ਨੀਂਦ ਆਈ। ਅਗਲੇ ਦਿਨ ਤੜਕੇ ਸਾਢੇ ਤਿੰਨ ਵਜੇ ਅਜੇ ਬਿਸਤਰੇ ਵਿਚ ਹੀ ਸਾਂ ਕਿ ਸਾਡੇ ਹੋਟਲ ਦੇ ਕਮਰੇ ਦਾ ਦਰਵਾਜ਼ਾ ਕਿਸੇ ਖਟਖਟਾਇਆ। ਅੱਜ ਥਕਾਵਟ ਕਾਰਨ ਬਿਸਤਰਾ ਛੱਡਣ ਨੂੰ ਜੀਅ ਨਹੀਂ ਸੀ ਕਰ ਰਿਹਾ, ਪਰ ਦਰਵਾਜ਼ਾ ਤਾਂ ਖੋਲ੍ਹਣਾ ਹੀ ਸੀ। ਬਾਹਰ ਡਰਾਈਵਰ ਨਰੈਣ ਖੜਾ ਸੀ। ਦਰਵਾਜ਼ਾ ਖੋਲਦਿਆਂ ਹੀ ਉਹ ਪੈਰੀਂ ਪੈ ਗਿਆ। ਹੱਥ ਜੋੜੀ ਜਾਵੇ ਤੇ ਘੜੀ ਮੁੜੀ ਕਹੇ ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ ਚਲੋ ਮੇਰੇ ਨਾਲ ਇਸ਼ਨਾਨ ਕਰੋ। ਮੈਂ ਕਿਹਾ ਕਿਥੇ ? ਅਖੇ ਵਿਸ਼ਿਸ਼ਟ ਜੀ ਦੇ ਕੁੰਡ ਤੇ। ਬਥੇਰਾ ਕਿਹਾ ਨੀਂਦਰ ਤੇ ਥਕਾਵਟ ਬਹੁਤ ਹੈ ਫੇਰ ਕਦੇ ਸਹੀ। ਉਹ ਕਹਿਣ ਲਗਾ ਇਹ ਤਾਂ ਸੱਚੇ ਪਾਤਸ਼ਾਹ ਦਾ ਹੁਕਮ ਹੈ। ਸਭ ਥਕਾਵਟ ਦੂਰ ਹੋ ਜਾਵੇਗੀ ਲਿਆਓ ਕਪੜੇ ਮੈਨੂੰ ਫੜਾਓ ਤੁਹਾਡੀ ਇੰਤਜ਼ਾਰ ਥੱਲੇ ਹੋ ਰਹੀ ਹੈ। ਗੱਡੀ ਵਿਚ ਬਾਕੀ ਸਵਾਰੀਆਂ ਬੈਠੀਆਂ ਹਨ। ਮੈਨੂੰ ਸੇਵਾ ਦਾ ਮੌਕਾ ਦਿਓ। ਆਦਿ ਆਦਿ ਉਸਦੀਆਂ ਬੇਨਤੀਆਂ ਹਮਲਾਵਰ ਹੋ ਰਹੀਆਂ ਸਨ।

ਡਰਾਈਵਰ ਨਰੈਣ ਆਪਣੇ ਮਾਲਕ ਸਰਦਾਰ ਸੁਰਿੰਦਰ ਸਿੰਘ ਮਨਚੰਦਾ ਕੋਲ ਰਹਿਣ ਕਰਕੇ ਸਾਰੀ ਗੁਰਮੁਖਾਂ ਵਾਲੀ ਸ਼ਬਦਾਵਲੀ ਸਿਖ ਗਿਆ ਹੋਇਆ ਹੈ। 'ਬੇਨਤੀ ਹੈ', 'ਸਤਿ ਬਚਨ ਜੀ' "ਤੁਸੀਂ ਜਾਣੀ ਜਾਣ ਹੋ ਜੀ" "ਗਰੀਬ ਨਵਾਜ਼ ਜੀ" "ਜੋ ਹੁਕਮ ਜੀ", "ਦਾਸ ਹਾਜ਼ਰ ਹੈ ਜੀ" ਆਦਿਕ ਸਭ ਭਾਸ਼ਾ ਤੋਂ ਵਾਕਫ ਹੈ ਅਤੇ ਇਸ ਦੀ ਵਰਤੋਂ ਕਰਦਾ ਹੈ। ਇਹ ਸਾਨੂੰ ਪਤਾ ਲਗਾ ਸੀ ਕਿ ਇਥੇ ਨੇੜੇ ਕਿਤੇ "ਵਸ਼ਿਸ਼ਟ ਕੁੰਡ" ਨਾਮੀ ਗਰਮ ਪਾਣੀ ਦਾ ਚਸ਼ਮਾ ਹੈ। ਸੋਚਿਆ ਸੀ ਕਿਤੇ ਦਿਨੇ ਜਾ ਕੇ ਵੇਖ ਆਵਾਂਗੇ। ਇਹ ਵੀ ਪਤਾ ਲਗਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪ ਤੜਕੇ ਢਾਈ ਵਜੇ ਓਥੇ ਇਸ਼ਨਾਨ ਕਰਨ ਜਾਂਦੇ ਹਨ। ਉਹਨਾਂ ਨਾਲ ਹੋਰ ਸਿੰਘ ਵੀ ਇਸ਼ਨਾਨ ਵਾਸਤੇ ਉਥੇ ਜਾਂਦੇ ਹਨ। ਮੈਨੂੰ ਸਮਝਦਿਆਂ ਦੇਰ ਨਾ ਲੱਗੀ ਕਿ ਸਤਿਗੁਰੂ ਜੀ ਨੇ ਨਰੈਣ ਨੂੰ ਆਦੇਸ਼ ਦਿਤਾ ਹੋਣਾ ਹੈ ਕਿ 'ਸਾਧ ਸੰਗਤ ਨੂੰ ਸਵੇਰੇ ਇਸ਼ਨਾਨ ਕਰਾ ਕੇ ਲਿਆਇਆ ਕਰੋ। ਉਹਨਾਂ ਮੇਰਾ ਨਾਮ ਖ਼ਾਸ ਕਰਕੇ ਭਾਵੇਂ ਨਾ ਲਿਆ ਹੋਵੇ ਪਰ ਤਕਨੀਕੀ ਤੌਰ ਤੇ ਤਾਂ ਨਰੈਣ ਦੇ ਇਹ ਸ਼ਬਦ ਕਿ "ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ" ਠੀਕ ਹੀ ਸਨ। ਨਰੈਣ ਦੇ ਹੀਲੇ ਅਗੇ ਮੇਰਾ ਕੋਈ ਚਾਰਾ ਨਾ ਚਲਿਆ। ਥੱਕਿਆ ਟੁੱਟਿਆ ਉਠਿਆ ਜੰਗਲ ਪਾਣੀ ਤੋਂ ਵੇਹਲਾ ਹੋਇਆ ਤੇ ਕਪੜੇ ਲੈ ਕੇ ਉਸ ਦੇ ਨਾਲ ਤੁਰ ਪਿਆ। ਉਹਨੇ ਮੇਰੇ ਕਪੜੇ ਦੀ ਆਪ ਚੁਕ ਲਏ। ਥੱਲੇ ਵੈਨ ਵਿਚ ਇਕੋ ਇਕ ਸਵਾਰੀ ਸੰਤ ਖਜ਼ਾਨ ਸਿੰਘ ਰਾਗੀ ਸੀ। ਬਾਕੀ ਸਭ ਜਾਂ ਤਾਂ ਇਸ਼ਨਾਨ ਕਰਕੇ ਆਸਾ ਦੀ ਵਾਰ ਦੇ ਕੀਰਤਨ ਵਾਸਤੇ ਜਾ ਢੁਕੇ ਸਨ ਜਾਂ ਜਾਣ ਵਾਲੇ ਸਨ। ਅਤੇ ਅਸੀਂ ਇਸ਼ਨਾਨ ਵਾਸਤੇ ਰਿੜ ਪਏ। ਪੁਲ ਪਾਰ ਕਰਕੇ ਰੋਹਤਾਂਗ ਮਾਰਗ ਤੇ ਤਿੰਨ ਕੁ ਕਿਲੋਮੀਟਰ ਦੀ ਵਿਥ ਤੇ ਉਪਰ ਨੂੰ ਸੜਕ ਰਾਹੀਂ ਮੁੜ ਗਏ। ਪਹਾੜੀ ਦੇ ਨਾਲ ਨਾਲ ਖੱਡ ਦੇ ਉਪਰ ਉਪਰ ਰਸਤੇ ਥਾਣੀਂ ਇਕ ਦੋ ਥਾਵਾਂ ਤੇ ਸੜਕ ਉਤੇ ਵਗਦੇ ਪਾਣੀ ਨੂੰ ਲੰਘ ਕੇ ਕੁਝ ਬੰਦ ਦੁਕਾਨਾਂ ਸਨ ਕੁਝ ਸਰਕਾਰੀ ਬੋਰਡ ਸਨ ਕਿ ਇਥੇ ਪੈਸੇ ਦੇ ਕੇ ਆਰਾਮ ਨਾਲ ਗਰਮ ਪਾਣੀਆਂ ਵਿਚ ਇਸ਼ਨਾਨ ਦਾ ਅਨੰਦ ਮਾਣੋ। ਪਰ ਹੈ ਇਹ ਸਭ ਬੰਦ ਸਨ। ਅਸੀਂ ਇਕ ਮੰਦਿਰ ਕੋਲ ਜਾ ਰੁਕੇ। ਨਾਲ ਦੀ ਗਲੀ ਵਿਚ ਨਰੈਣ ਨੇ ਗੱਡੀ ਬੈਕ ਕਰਕੇ ਮੰਦਰ ਦੀ ਦੀਵਾਰ ਨਾਲ ਜਾ ਲਾਈ। ਫੇਰ ਉਹਨੇ ਤਾਰਾਂ ਤੇ ਬਲਬ ਕਢਿਆ। ਮੋਟਰ ਦੀ ਬੈਟਰੀ ਨਾਲ ਜੋੜ ਕੇ ਰੋਸ਼ਨੀ ਕਰ ਦਿਤੀ। ਥੱਲੇ ਦੋ ਪਾਣੀ ਦੇ ਚੁਬੱਚੇ ਨਜ਼ਰੀਂ ਪਏ। ਇਹ ਹੀ ਵਸ਼ਿਸ਼ਟ ਕੁੰਡ ਸਨ। ਅਸੀਂ ਰਸਤੇ ਥਾਣੀ ਪੌੜੀਆਂ ਉਤਰ ਕੇ ਬਾਹਰ ਹੀ ਜੁੱਤੀਆਂ ਲਾਹ ਕੇ ਅੰਦਰ ਚਲੇ ਗਏ। ਸੰਤ ਖਜ਼ਾਨ ਸਿੰਘ ਅਗੇ ਇਥੇ ਆ ਚੁਕੇ ਸਨ ਉਹਨਾਂ ਲੋੜੀਂਦੀਆਂ ਹਦਾਇਤਾਂ ਦੇ ਦਿਤੀਆਂ। ਪਹਿਲੇ ਚੁਬੱਚੇ 'ਚ ਘੱਟ ਗਰਮ ਪਾਣੀ ਅਤੇ ਦੂਸਰੇ ਵਿਚ ਜ਼ਿਆਦਾ ਗਰਮ ਹੈ। ਪਹਿਲੋਂ ਇਕ ਚੁਬੱਚੇ ਵਿਚ ਕੁਝ ਦੇਰ ਬੈਠੋ ਫਿਰ ਦੂਸਰੇ ਵਿਚ, ਆਦਿ ਆਦਿ। ਪਾਣੀ ਵਿਚੋਂ ਗੰਧਕ ਦੀ ਗੰਧ ਆ ਰਹੀ ਸੀ ਦਸਿਆ ਗਿਆ ਕਿ ਇਹ ਚਮੜੀ ਰੋਗਾਂ ਲਈ ਲਾਭਦਾਇਕ ਪਾਣੀ ਹੈ।

ਚੁਬੱਚੇ ਵਿਚ ਪੈਰ ਰਖਿਆ ਤਾਂ ਪਾਣੀ ਕਾਫੀ ਤੱਤਾ ਲਗਾ ਪਰ ਉਸ ਵਿਚ ਸਾਰਾ ਸਰੀਰ ਜਦ ਡਬੋ ਲਿਆ ਤਾਂ ਪਹਿਲਾਂ ਤਾਂ ਬਹੁਤ ਗਰਮ ਲਗਾ ਫੇਰ ਬਰਦਾਸ਼ਤ ਹੋ ਗਿਆ। ਪਹਿਲਾਂ ਥੋਹੜਾ ਚਿਰ ਫਿਰ ਦੋ ਕੁ ਮਿੰਟ ਵਿਚ ਬੈਠੇ ਰਹਿਣ ਨਾਲ ਸਭ ਥਕਾਵਟਾਂ, ਸਰੀਰ ਦੀਆਂ ਖੱਲੀਆਂ ਅਤੇ ਸੁਸਤੀਆਂ ਦੂਰ ਹੋ ਗਈਆਂ। ਫੇਰ ਜ਼ਿਆਦਾ ਗਰਮ

ਕੁੰਡ ਵਿਚ ਬੈਠੇ ਸਤੀਤ ਫੁੱਲ ਵਰਗਾ ਹੋਲਾ ਅਤੇ ਖਿੜਿਆ ਹੋਇਆ ਹੋ ਗਿਆ।

ਇਕ ਪਾਸਿਓਂ ਪਾਣੀ ਆ ਰਿਹਾ ਸੀ ਤੇ ਵੱਖ ਵੱਖ ਕੁੰਡਾਂ ਥਾਣੀ ਹੋ ਕੇ ਵਗ ਜਾਂਦਾ ਸੀ ਇਸ ਤਰ੍ਹਾਂ ਇਹ ਗਰਮ ਜਲ ਵਗਦਾ ਪਾਣੀ ਹੀ ਸੀ। ਇਥੇ ਇਸ਼ਨਾਨ ਕਰਨ ਦਾ ਕੋਈ ਮੁਲ ਨਹੀਂ ਸੀ ਪਰ ਸਰਕਾਰ ਦੇ ਮਹਿਕਮੇ ਵਲੋਂ ਬਾਹਰ ਬਣਾਏ ਕੁੰਡਾਂ ਵਿਚ ਫ਼ੀਸ ਲਗਦੀ ਸੀ ਪਰ ਉਥੇ ਪ੍ਰਬੰਧ ਵਧੀਆ ਦਸਿਆ ਜਾਂਦਾ ਹੈ ਅਤੇ ਪਰਾਈਵੇਸੀ ਵੀ ਜ਼ਿਆਦਾ ਸੀ। ਨਰੈਣ ਨਾਲੇ ਨਹਾ ਰਿਹਾ ਸੀ ਨਾਲੇ ਖੁਸ਼ੀ ਵਿਚ ਬਾਵਰਾ ਹੋਇਆ ਰੌਲਾ ਵੀ ਪਾ ਰਿਹਾ ਸੀ। ਚੁੱਭੀਆਂ ਮਾਰ ਮਾਰ ਕੇ ਸੱਚੇ ਪਾਤਸ਼ਾਹ ਦੀ ਜੈ ਦੇ ਨਾਅਰੇ ਉੱਚੀ ਉੱਚੀ ਲਾ ਰਿਹਾ ਸੀ। ਇਸ ਵੇਲੇ ਬਿਲਕੁਲ ਖਾਮੋਸ਼ ਖਾਮੋਸ਼ ਵਾਤਾਵਰਣ ਵਿਚ ਉਸ ਦੇ ਬੋਲ ਚਾਰ ਚੁਫੇਰੇ ਫੈਲ ਰਹੇ ਸਨ। ਦਰਅਸਲ ਨਹਾਉਣ ਦਾ ਉਸਦਾ ਆਪਣਾ ਸ਼ੌਕ ਵੀ ਸੀ ਜਿਸ ਕਰਕੇ ਉਹ ਬਾਕੀ ਸਵਾਰੀਆਂ ਵਲੋਂ ਫਾਰਗ ਹੋ ਕੇ ਸਾਨੂੰ ਲਿਆਇਆ ਸੀ ਤਾਂ ਕਿ ਇਸ਼ਨਾਨ ਦਾ ਆਨੰਦ ਮਾਣ ਸਕੇ। ਇਸ਼ਨਾਨ ਉਪਰੰਤ ਨਰੈਣ ਦਾਸ ਦਾ ਧੰਨਵਾਦ ਕੀਤਾ ਕਿ ਉਸ ਧੱਕੇ ਨਾਲ ਹੀ ਇਹਨਾਂ ਕੁੰਡਾਂ ਦੇ ਇਸ਼ਨਾਨ ਦੇ ਅਨੰਦ ਦਾ ਅਵਸਰ ਪੈਦਾ ਕੀਤਾ ਸੀ।

ਉਸ ਦਿਨ ਤੋਂ ਬਾਅਦ ਅਸੀਂ ਅਕਸਰ ਤੜਕੇ ਗੰਧਕ ਵਾਲੇ ਗਰਮ ਪਾਣੀ ਦਾ ਇਸ਼ਨਾਨ ਕਰਕੇ ਆਉਂਦੇ ਤੇ ਬਾਅਦ ਵਿਚ ਆਸਾ ਦੀ ਵਾਰ ਦੇ ਕੀਰਤਨ ਵਿਚ ਸ਼ਾਮਲ ਹੁੰਦੇ।

ਮਨਾਲੀ ਵਿਚ ਇਕ ਬੰਨੇ ਤਾਂ ਸੰਘਣੇ ਜੰਗਲ ਹਨ ਦੂਸਰੇ ਪਾਸੇ ਦਰਿਆ ਬਿਆਸਾ ਦਾ ਪਾਣੀ ਹੈ। ਸੇਬਾਂ ਦਾ ਬਾਗ ਅਤੇ ਖੁੱਲ੍ਹੇ ਹਰਿਆਵਲੇ ਖੇਤ ਹਨ। ਪਹਾੜ ਹਨ, ਪੱਥਰ ਹਨ। ਪੱਥਰਾਂ ਵਿਚ ਵਗਦੀਆਂ ਪਾਣੀ ਦੀਆਂ ਕੂਹਲਾਂ। ਸੈਰ ਵਾਸਤੇ ਸਾਫ ਸੁਥਰੀਆਂ ਸੜਕਾਂ। ਜਿਨ੍ਹਾਂ ਉਤੇ ਸਵੇਰੇ ਸ਼ਾਮ ਭੇਡਾਂ ਦੇ ਵੱਡੇ ਵੱਡੇ ਇੱਜੜ ਮਿਲ ਪੈਣਗੇ। ਪੁਰਾਣੇ ਲੋਕ ਗਰਮ ਕਪੜੇ ਪਾਈ ਅਪਣੇ ਨਵੇਕਲੇ ਵੇਸ ਵਿਚ ਮਿਲਣਗੇ। ਯਾਤਰੂਆਂ ਦੇ ਠਹਿਰਣ ਵਾਸਤੇ ਸਰਕਾਰੀ ਹੱਟ (ਝੁਗੀਆਂ) ਹਨ। ਹਰ ਤਰ੍ਹਾਂ ਦੇ ਹੋਟਲ ਵੀ ਹਨ। ਬਾਜ਼ਾਰ ਇਕੋ ਹੀ ਲੰਮ ਸਲੰਮਾ ਹੈ, ਵਿਚ ਤਿਬਤੀਆਂ ਦਾ ਵੀ ਇਕ ਬਾਜ਼ਾਰ ਹੈ ਜਿਥੇਂ ਗਰਮ ਸਵੈਟਰ ਅਤੇ ਹੋਰ ਹਰ ਪ੍ਰਕਾਰ ਦੀਆਂ ਪੁਰਾਣੀਆਂ ਵਸਤੂਆਂ ਮਿਲਦੀਆਂ ਹਨ। ਬਾਜ਼ਾਰ ਵਿਚੋਂ ਹੀ ਪਸ਼ਮੀਨੇ, ਉਨ ਦੀਆਂ ਚਾਦਰਾਂ ਹੋਰ ਗਰਮ ਕਪੜੇ ਸ਼ਹਿਦ ਆਦਿ ਲੋਕ ਖਰੀਦਦੇ ਹਨ। ਇਕੋ ਇਕ ਬਾਜ਼ਾਰ ਵਿਚ ਅਕਸਰ ਦੇਸ਼ ਵਿਦੇਸ਼ ਦੀਆਂ ਵੱਡੀਆਂ ਹਸਤੀਆਂ ਮਿਲ ਜਾਂਦੀਆਂ ਹਨ। ਸਾਨੂੰ ਵੀ ਇਥੇ ਇਕ ਦਿਨ ਸ: ਸਵਰਨ ਸਿੰਘ ਸਾਬਕ ਕੇਂਦਰੀ ਮੰਤਰੀ ਮਿਲ ਪਏ। ਏਹੀ ਹੀ ਦਿਨੀਂ ਕਤਾਰ ਦੇ ਰਾਜਦੂਤ ਵੀ ਆਏ ਹੋਏ ਸਨ। ਤਿਬਤੀਆਂ ਦੇ ਧਰਮ ਗੁਰੂ ਦਲਾਈ ਲਾਮਾ ਵੀ ਆਏ ਹੋਏ ਸਨ। ਤਿਬਤੀਆਂ ਨੇ ਉਹਨਾਂ ਦੇ ਸੁਆਗਤ ਵਿਚ ਵਾਹਵਾ ਰੌਣਕ ਬਣਾਈ ਹੋਈ ਸੀ। ਉਹਨਾਂ ਦਾ ਸਤਿਸੰਗ ਵੀ ਵੇਖਿਆ ਸੁਣਿਆ। ਆਪਣੀ ਧਰਮ ਪੁਸਤਕ ਵਿਚੋਂ ਉਹ ਉਪਦੇਸ਼ ਪੜ੍ਹਕੇ ਤਿਬਤੀ ਭਾਸ਼ਾ ਵਿਚ ਸੁਣਾ ਰਹੇ ਸਨ। ਹਿੰਦੀ ਵਿਚ ਤਰਜਮਾ ਕਰਨ ਵਾਲਾ ਬਹੁਤ ਸੋਹਣਾ ਉਲਥਾ ਕਰਦਾ ਸੀ ਅਤੇ ਪ੍ਰਭਾਵਸ਼ਾਲੀ ਆਵਾਜ਼ ਵਾਲਾ ਸੱਜਨ ਸੀ। ਇਕ ਚੰਗੇ ਬੋਧੀ ਬਨਣ ਵਾਲੇ ਉਪਦੇਸ਼ ਸੀ।

---

(ਸਫਾ ੯ ਦੀ ਬਾਕੀ)

ਹੈ "ਝੂਠ ਕਿਸ ਨੂੰ ਕਹਿੰਦੇ ਹਨ?" ਤਦ ਉਸਨੂੰ ਸਿਧਾਂਤ ਦਸਦੇ ਹਾਂ "ਗਲ ਜਿਹੋ ਜਿਹੀ ਹੋਵੇ ਉਹੋ ਜਿਹੀ ਕਰਨੀ ਚਾਹੀਦੀ ਹੈ।" ਲੜਕਾ ਉਲਝਣ ਵਿਚ ਪੈ ਜਾਂਦਾ ਹੈ ਕਿ ਕੀ ਜਿਹੋ ਜਿਹਾ ਹੋਵੇ ਉਹੋ ਜਿਹਾ ਕਹਿਣ ਦੇ ਇਲਾਵਾ ਵੀ ਕਹਿਣ ਦਾ ਕੋਈ ਦੂਜਾ ਤਰੀਕਾ ਹੈ? ਜਿਹੋ ਜਿਹਾ ਨਾ ਹੋਵੇ ਉਹੋ ਜਿਹਾ ਕਹੀਏ ਕਿਵੇਂ? ਚੱਕਰ ਨੂੰ ਚੌਰਸ ਕਹੋ ਗੋਲ ਨਾ ਕਹੋ। ਇਹ ਗਲ ਕੁਝ ਅਜਿਹੀ ਹੈ। ਅਜਿਹਾ ਹੀ ਕਹਿਣ ਵਰਗਾ ਹੈ। ਬੱਚੇ ਨੂੰ ਅਸਚਰਜਤਾ ਹੁੰਦੀ ਹੈ। ਬੱਚੇ ਕੀ ਹਨ? ਅਤਿ ਪਵਿੱਤਰ ਪਰਮਾਤਮਾਂ ਦੀ ਮੂਰਤੀ ਹਨ। ਵਡੇ ਲੋਕ ਉਨ੍ਹਾਂ ਨੂੰ ਗਲਤ ਸਿਖਿਆ ਦੇਂਦੇ ਹਨ। ਬੱਚੇ, ਇਹਨਾਂ ਵਿਚ ਜੇ ਅਸੀਂ ਪ੍ਰਮਾਤਮਾ ਨੂੰ ਨਾ ਵੇਖ ਸਕੀਏ ਤਾਂ ਫਿਰ ਕਿਸ ਰੂਪ ਵਿਚ ਵੇਖਾਂਗੇ? ਇਸ ਤੋਂ ਚੰਗਾ ਰੂਪ ਪਰਮੇਸ਼ਰ ਦਾ ਦੂਜਾ ਨਹੀਂ ਹੈ। ਪਰਮੇਸ਼ਰ ਦੇ ਇਹਨਾਂ ਸਾਦੇ ਸੁੰਦਰ ਰੂਪਾਂ ਨੂੰ ਪਹਿਲਾਂ ਜਾਣੋ। ਇਹਨਾਂ ਵਿਚ ਸਪਸ਼ਟ ਤੇ ਮੋਟੇ ਅੱਖਰਾਂ ਵਿਚ ਲਿਖਿਆ ਹੋਇਆ ਹੈ।

'ਗੀਤਾ ਪ੍ਰਵਚਨ ਵਿਚੋਂ'

# ਛੁੱਟੀ

—ਬਾਲਾ ਦੁਬੇ

ਅੱਜ ਫਿਰ ਅਖਬਾਰ ਵਿਚ ਉਹੋ ਖਬਰ ਸੀ। ਹਾਲਤ ਹੋਰ ਵੀ ਚਿੰਤਾਜਨਕ ਦਸੀ ਗਈ ਸੀ। ਦਫਤਰ ਵਿਚ ਮਿਸ਼ਰਾ ਬਾਰ ਬਾਰ ਇਹ ਕਾਮਨਾ ਕਰ ਰਿਹਾ ਸੀ ਕਿ "ਹੇ ਪ੍ਰਮਾਤਮਾ ਮੰਤਰੀ ਜੀ ਨੂੰ ਐਤਵਾਰ ਨੂੰ ਨਾ ਬੁਲਾਈਂ।

ਪਿਛਲੀ ਵਾਰ ਜਦੋਂ ਇਕ ਬਜ਼ੁਰਗ ਮੰਤਰੀ ਜੀ ਸਵਰਗ ਸਿਧਾਰੇ ਸਨ, ਤਾਂ ਤੋਤਾ ਰਾਮ ਚਪੜਾਸੀ ਤਕ ਨੇ ਉਹਨਾਂ ਨੂੰ ਬਦ-ਦੁਆਵਾਂ ਦਿਤੀਆਂ ਸਨ। ਉਹ ਬਈ ਜੇ ਮਰਨਾ ਈ ਸੀ, ਤੇ ਛੁੱਟੀ ਵਾਲਾ ਦਿਨ ਹੀ ਰਹਿ ਗਿਆ ਸੀ ਮਰਨ ਲਈ। ਤੋਤਾ ਰਾਮ, ਕੀ ਚੰਗੇ ਚੰਗੇ ਪੜ੍ਹਿਆਂ ਲਿਖਿਆਂ ਵੀ ਯਮਰਾਜ ਦੀ ਇਸ ਹਰਕਤ ਦਾ ਬੁਰਾ ਮਨਾਇਆਂ ਸੀ। ਐਂਵੇ ਇਕ ਛੁੱਟੀ ਬਰਬਾਦ ਕਰ ਦਿਤੀ ਸਾਲੀ।

ਪਰ ਯਾਰ ਲੋਕ ਇਹਨਾਂ ਮੰਤਰੀ ਹੋਰਾਂ ਵਲ ਇਸ ਤਰ੍ਹਾਂ ਅਖਾਂ ਲਾਈ ਬੈਠੇ ਸਨ, ਜਿਸ ਤਰ੍ਹਾਂ ਮਰਾਸੂ ਢੰਗੇ ਵਲ ਗਿਰਜਾਂ ਦੂਰ ਬੈਠੀਆਂ ਲਲਚਾਈਆਂ ਨਜ਼ਰਾਂ ਨਾਲ ਵੇਖਦੀਆਂ ਹਨ। ਚੱਢਾ ਤਾਂ ਉਹਨਾਂ ਦੇ ਬੰਗਲੇ ਦੇ ਚਪੜਾਸੀ ਕੋਲੋਂ ਤਾਜ਼ਾ ਬੁਲੇਟਿਨ ਵੀ ਲੈ ਆਉਂਦਾ ਸੀ। ਜਿਸ ਦਿਨ ਗਿਆਸੀ ਰਾਮ ਚਪੜਾਸੀ ਨੇ ਦਸਿਆ ਕਿ ਪੈਰਾਂ ਨੂੰ ਸੋਜ ਪੈ ਗਈ ਏ, ਜਿਹੜੀ ਕਿ ਉਤਰ ਨਹੀਂ ਰਹੀ, ਤਾਂ ਚੱਢੇ ਨੂੰ ਕੁਝ ਆਸ ਬੱਝੀ। ਉਹਨੇ ਆਸ ਕਰਦਿਆਂ ਪੁਛ ਹੀ ਲਿਆ, "ਕਿਉਂ ਬਈ ਗਿਆਸੀ, ਸੱਤਰ ਦੇ ਨੇੜੇ ਤੇੜੇ ਤੇ ਹੋਣਗੇ ਮੰਤਰੀ ਜੀ ?"

ਸੱਤਰ ? ਗਿਆਸੀ ਨੇ ਉਹਨੂੰ ਉਥੋਂ ਥੱਲੇ ਤਕ ਵੇਖਦਿਆਂ ਆਖਿਆ, "ਅੱਜੀ ਤੋਂ ਮਸਾਂ ਹੀ ਇਕ ਦੋ ਸਾਲ ਘਟ ਹੋਣਗੇ। ਇਹ ਤੇ ਖੁਰਾਕ ਭਰਵੀਂ ਖਾਣ ਕਰਕੇ ਬਾਹਰਲੀ ਦਿਖ ਤੋਂ ਪਤਾ ਨਹੀਂ ਲਗਦਾ। ਸੱਠ ਦੇ ਕਰੀਬ ਤੇ ਉਹਨਾਂ ਦਾ ਵੱਡਾ ਲੜਕਾ ਹੀ ਹੋਵੇਗਾ"

ਚੱਢਾ ਇਹ ਸੁਣ ਕੇ ਹੋਰ ਵੀ ਖੁਸ਼ ਹੋ ਗਿਆ। "ਤਾਂ ਤੇ ਮੰਤਰੀ ਜੀ ਨੂੰ ਪਕਿਆ ਫਲ ਸਮਝਣਾ ਚਾਹੀਦਾ ਹੈ।"

"ਹੋਰ ਕੀ, ਉਹ ਕੋਈ ਕਾਂ ਦੀ ਜੀਭ ਖਾ ਕੇ ਤੇ ਨਹੀਂ ਆਏ ਜਿਹੜੇ ਟਿਕੇ ਈ ਰਹਿਣਗੇ।

ਚੱਢੇ ਨੇ ਇਹ ਖਬਰ ਲੂਣ ਮਿਰਚ ਲਾ ਕੇ ਦਫਤਰ ਵਿਚ ਸੁਣਾਈ। ਸਾਰਿਆਂ ਦੇ ਚਿਹਰਿਆਂ ਤੇ ਰੌਣਕ ਆ ਗਈ। ਬੜੇ ਬਾਬੂ ਨੇ ਪੈਂਸਿਲ ਨਾਲ ਕੰਨ ਖੁਰਕਦਿਆਂ ਕਿਹਾ, "ਭਾਈ। ਜੱਟ ਮਰਿਆ ਉਦੋਂ ਸਮਝੋ, ਜਦੋਂ ਤੇਹਰਵੀਂ ਹੋ ਜਾਏ। ਕੀ ਪਤਾ ਬੁਢਾ ਐਤਵਾਰ ਨੂੰ ਹੀ ਅਲਵਿਦਾ ਆਖੇ।

ਸਾਰਿਆਂ ਨੂੰ ਇਹ ਗਲ ਚੰਗੀ ਨਾ ਲਗੀ। ਨੁਕਰੇ ਲਗੇ ਸ਼ਰਮਾ ਜੀ ਦੌੜ ਕੇ ਆਏ, "ਤੇ ਰਈ ਫਿਰ ਬੜੇ ਬਾਬੂ ਪੰਜਾਹ ਪੰਜਾਹ ਦੀ, ਮੈਂ ਕਹਿਨਾਂ ਮੰਤਰੀ ਜੀ ਐਤਵਾਰ ਨੂੰ ਅਲਾਹ ਨੂੰ ਪਿਆਰੇ ਨਹੀਂ ਹੋਣਗੇ।

ਬੜੇ ਬਾਬੂ ਨੇ ਕੰਨ ਖੜੇ ਕੀਤੇ। ਸ਼ਰਮਾ ਸਾਲਾ ਪੱਕਾ ਜੁਆਰੀ ਐ। ਪਿਛਲੀ ਵਾਰੀ ਇੰਡਿਆ ਅਤੇ ਨਿਊਜ਼ੀਲੈਂਡ ਦੇ ਮੈਚ ਦੀ ਸ਼ਰਤ ਲਾ ਕੇ ਪੰਜਾਹ ਰੁਪੈ ਮੁਛ ਕੇ ਲੈ ਗਿਆ ਸੀ। ਦਫਤਰ ਦੇ ਕੁਝ ਹੋਰ ਸ਼ਰਤ ਬਾਜ਼ਾਂ ਵਿਚ ਸ਼ਰਤਾਂ ਲਗਨੀਆਂ ਸ਼ੁਰੂ ਹੋ ਗਈਆਂ। ਇਕ ਤੋਂ ਪੰਜਾਹ ਤਕ ਦੇ ਸੌਦੇ ਹੋ ਗਏ। ਪਰ ਬੜੇ ਬਾਬੂ ਕਿਉਂਕਿ ਪਹਿਲਾਂ ਹੀ ਪੰਜਾਹ ਨੂੰ ਥੁਕ ਲਵਾਈ ਬੈਠੇ ਸਨ, ਇਸ ਲਈ ਦੰਦੀਆਂ ਕੱਢ ਕੇ ਕਹਿਣ ਲਗੇ, "ਨਹੀਂ ਬਈ, ਤੇਰੇ ਨਾਲ ਸ਼ਰਤ ਨਹੀਂ ਲਾਉਣੀ। ਭੱਠ 'ਚ ਪੈਣ ਮੰਤਰੀ ਜੀ, ਐਤਵਾਰ ਨੂੰ ਮਰਨ, ਭਾਵੇਂ ਸੋਮਵਾਰ ਨੂੰ, ਸਾਨੂੰ ਕੀ। ਵੱਡੀ ਗਲ, ਇਕ ਛੁਟੀ ਈ ਮਾਰੀ ਜਾਏ ਗੀ ਨਾ। ਹਾਂ, ਜੇ ਛੁੱਟੀ ਵਾਲੇ ਦਿਨ ਨਾ ਮਰਨ ਗੇ, ਤੇ ਕਰੋੜਾਂ ਲੋਕਾਂ ਦੀ ਦੁਆ ਲੈ ਕੇ ਉਪਰ ਜਾਣ ਗੇ, ਨਹੀਂ ਤੇ ਚਪੜਾਸੀ ਤੋਂ ਲੈ ਕੇ ਸੈਕਟਰੀ ਤਕ ਬਦਦੁਆ ਦੇਣਗੇ, ਕਿ ਵੇਖੋ ਜੀ, ਮਰਦੇ ਮਰਦੇ ਵੀ ਕੋਈ ਫੈਦਾ ਨਾ ਕੀਤਾ।

ਦਫਤਰੋਂ ਮੁੜਦੇ ਕੁਝ ਬਾਬੂ ਲੋਕਾਂ ਨੇ ਦਸ ਦਸ ਪੈਸੇ ਦੇ ਈਵਨਿੰਗ ਨਿਊਜ਼ ਖਰੀਦੇ। ਚੁਰਾਹੇ ਵਾਲੇ ਲੜਕੇ ਦੇ ਅਖਬਾਰ ਹਥੋ ਹਥ ਵਿਕ ਗਏ। ਸਾਰਿਆਂ ਦੀ ਦ੍ਰਿਸ਼ਟੀ ਬਸ ਮੰਤਰੀ ਜੀ ਦੇ ਗਮਨ ਤੇ ਹੀ ਲਗੀ ਹੋਈ ਸੀ। ਅਜ ਫਿਰ ਹਾਲਤ ਚਿੰਤਾਜਨਕ ਲਿਖੀ ਹੋਈ ਸੀ। "ਯਾਰ ਚਿੰਤਾਜਨਕ

ਸੁਣ ਸੁਣ ਕੇ ਤੇ ਸਾਡੀ ਹਾਲਤ ਚਿੰਤਾਜਨਕ ਹੋ ਗਈ ਏ," ਮਿਸ਼ਰਾ ਸਿਰ ਹਲਾਉਂਦਿਆ ਬੋਲਿਆ।

ਗੁਰੂ, ਚਿੰਤਾਜਨਕ, ਸੰਤੋਸ਼ ਜਨਕ ਖਬਰ ਨਹੀਂ। ਵਰਮਾ ਸਕੂਟਰ ਤੇ ਬੈਠਿਆ ਬੈਠਿਆ ਬੋਲਿਆ, "ਜਦ ਤਕ ਹਾਲਤ ਗੰਭੀਰ ਨਹੀਂ ਹੁੰਦੀ, ਛੁੱਟੀ ਦੀ ਆਸ ਰਖਣੀ ਬੇਵਕੂਫੀ ਐ

ਅਰੋੜਾ ਨੱਕ ਵਿਚ ਉਂਗਲੀ ਘਮਾਉਂਦਿਆਂ ਬੋਲਿਆ, "ਯਾਰ ਇਹ ਡਾਕਟਰ ਬੜੀ ਗੜਬੜ ਕਰ ਦਿੰਦੇ ਨੇ, ਭਲਾ ਇਕ ਮਰਦੇ ਹੋਏ ਅਦਮੀ ਨੂੰ ਇੰਜੈਕਸ਼ਨ ਲਾ ਲਾ ਕੇ ਡੀਲੇਅ ਕਰਨ ਦਾ ਕੀ ਫਾਇਦਾ।

ਇਨੇ ਚਿਰ ਵਿਚ ਹਰੀ ਬੱਤੀ ਹੋ ਗਈ, ਤੇ ਸਾਰੇ ਚੁਰਾਹਾ ਪਾਰ ਕਰਨ ਲਗ ਪਏ।

ਸਨਿਚਰਵਾਰ ਵਾਲੇ ਦਿਨ ਹਾਲਤ ਬਹੁਤ ਗੰਭੀਰ ਤੇ ਸੀਰੀਅਸ ਸੁਣ ਕੇ ਸਾਰੇ ਦਫਤਰ ਵਾਲਿਆਂ ਦੇ ਮੂੰਹ ਲਟਕ ਗਏ। ਜਿਨ੍ਹਾਂ ਭਰਾਵਾਂ ਨੇ ਇਹ ਸ਼ਰਤ ਲਾਈ ਸੀ, ਕਿ ਮੰਤਰੀ ਜੀ ਸਨਿਚਰਵਾਰ ਨੂੰ ਹੀ ਸਵਰਗ ਸਿਧਾਰਨ ਗੇ, ਕੱਛਾਂ ਵਜਾਉਣ ਲਗੇ। "ਮਾਰ ਲਿਆ ਮੈਦਾਨ, ਉਏ ਜੇ ਮੰਤਰੀ ਜੀ ਨੇ ਜਿਉਂਦਿਆਂ ਰਹਿ ਕੇ ਕਦੀ ਕਿਸੇ ਨੂੰ ਦੋ ਘੰਟੇ ਦੀ ਛੁਟੀ ਨਹੀਂ ਦਿਤੀ, ਤੇ ਮਰ ਕੇ ਕੀ ਛੁਟੀ ਦੇਣ ਗੇ। ਪਿਆਰੇ ਅਸੀਂ ਮੰਤਰੀ ਜੀ ਦੀ ਜਨਮ ਪੱਤਰੀ ਜਾਣਦੇ ਆਂ।

ਸਾਰੇ ਪਾਸੇ ਚਿਹਰੇ ਫੱਕ ਹੱ ਰਹੇ ਸਨ ਸ਼ਾਇਦ ਬਾਬੂ ਲੋਕਾਂ ਨੇ ਸੱਚੇ ਦਿਲੋਂ ਅਰਦਾਸ ਉਸੇ ਦਿਨ ਹੀ ਕੀਤੀ ਸੀ। ਸਮੂਹਕ ਅਰਦਾਸ। ਭਗਤਾਂ ਦੀ ਅਰਦਾਸ ਭਗਵਾਨ ਹਮੇਸ਼ਾ ਸੁਣਦੇ ਆਏ ਨੇ। ਹਜ਼ਾਰਾਂ ਬਾਬੂਆਂ ਅਤੇ ਅਫਸਰਾਂ ਦੀ ਅਰਦਾਸ ਉਹ ਭਲਾ ਕਿਉਂ ਨਾ ਸੁਣੇਗਾ। ਸਭ ਨੂੰ ਇਹੋ ਧੁਕਧਕੀ ਲਗੀ ਹੋਈ ਸੀ, ਕਿ ਹੇ ਭਗਵਾਨ, ਸਿਰਫ, ਸਨਿਚਰ ਛੱਡ ਕੇ ਪਿਆਰੇ। ਹਾਂ ਐਤਵਾਰ ਦੀ ਸ਼ਾਮ ਨੂੰ ਬੇਸ਼ਕ ਮਾਰ ਦੇ। ਦੋਪਹਿਰ ਵੀ ਚਲ ਜਾਏਗੀ। ਆਖਰ ਉਹਨਾਂ ਦੇ ਰਿਸ਼ਤੇਦਾਰਾਂ ਨੇ ਵੀ ਆਉਣਾ ਏ। ਉਹਨਾ ਚਿਰ ਬਰਫ ਦੀਆਂ ਸਿੱਲੀਆਂ ਵਿਚ ਦੱਬੇ ਰਹਿਣਗੇ ਮੰਤਰੀ ਜੀ। ਬਸ ਪ੍ਰਭੂ ਸਾਰੀ ਚੌਵੀਆਂ ਘੰਟਿਆਂ ਦੀ ਤੇ ਗੱਲ ਏ।

ਦੋਪਹਿਰ ਤਕ ਆਫਿਸ ਦੇ ਟੈਲੀਫੋਨ ਮੰਤਰੀ ਜੀ ਦੇ ਮਤਰਾਲੇ ਵਲ ਖੜਕਦੇ ਰਹੇ। ਇਸ ਤਰ੍ਹਾਂ ਲਗਦਾ ਸੀ, ਜਿਸ ਤਰ੍ਹਾਂ ਸਾਰੇ ਕ੍ਰਿਕਟ ਦਾ ਸਕੋਰ ਪੁਛਣ ਲਈ ਉਤਾਵਲੇ ਹੋਣ।

'ਹੈਲੋ, ਮੈਂ ਕਿਹਾ ਗਰੋਵਰ ਭਰਾ ਜੀ, ਹੁਣ ਕੀ ਖਬਰ ਏ ? ਉਧਰ ਦੀ ਖਬਰ ਸੁਨਣ ਲਈ, ਵੀਹ ਬਾਈ ਜਣੇ ਸਾਹ ਰੋਕ ਕੇ ਟੈਲੀਫੋਨ ਕੋਲ ਖੜ੍ਹੇ ਸਨ। ਜਿਹੜੀ ਗੱਲ ਗਰੋਵਰ ਉਧਰੋਂ ਕਹਿਦਾ, ਇਧਰ ਵਾਲਾ ਸਾਰਿਆਂ ਨੂੰ ਦਸ ਦੇਂਦਾ, ਤਾਕਿ ਬਾਅਦ ਵਿਚ ਕੱਲਾ ਕੱਲਾ ਉਹਦੇ ਕੰਨ ਨਾ ਖਾਵੇ।

'ਕੀ ਆਖਿਆ, ਗੰਗਾ ਜਲ ਮੰਗਵਾ ਕੇ ਰਖਿਆ ਹੋਇਆ ਹੈ ?' ਆਲੇ ਦਵਾਲੇ ਲੋਕ ਚੌਕੇ। ਅਜੇ ਸਿਰਫ ਦੋਪਹਿਰ ਦੇ ਦੋ ਹੀ ਵਜੇ ਸਨ। ਜੇ ਅਜ ਦੀ ਸ਼ਾਮ ਵੀ ਮੰਤਰੀ ਜੀ ਨਾ ਕੱਢ ਸਕੇ, ਤਾਂ ਜਨਾਚਾ ਸੰਡੇ ਸ਼ਾਮ ਨਿਕਲ ਹੀ ਜਾਏ ਗਾ।

ਉਸੇ ਵੇਲੇ ਫਿਰ ਉਸ ਨੇ ਗੱਲ ਦੁਹਰਾਈ, 'ਕੀ ਆਖਿਆ' ? ਡਾਕਟਰ ਸੋਬਤੀ ਨੂੰ ਸੱਦ ਲਿਆ ਏ' ਕੁਝ ਤੇ ਆਸ ਬੱਝੀ। ਕੁਝ ਲੋਕਾਂ ਆਪਸ ਵਿਚ ਗੱਲ ਕੀਤੀ, 'ਜੇ ਡਾਕਟਰ ਸੋਬਤੀ ਆ ਗਿਆ ਏ, ਤੇ ਸਮਝ ਲਉ, ਕਿ ਹੋ ਗਿਆ ਬੇੜਾ ਪਾਰ। ਘਟੋ ਘਟ ਬਾਰਾਂ ਘੰਟੇ ਤੇ ਗੱਡੀ ਲੇਟ ਕਰ ਹੀ ਦਏ ਗਾ।'

'ਮੈਂ ਕਿਹਾ, ਡਾਕਟਰ ਸੋਬਤੀ ਦੇ ਮੁਕਾਬਲੇ ਦਾ ਡਾਕਟਰ ਹਜ਼ਾਰ ਹਜ਼ਾਰ ਕਿਲੋਮੀਟਰ ਤਕ ਨਹੀਂ ਮਿਲ ਸਕਣਾ। ਯਾਦ ਐ, ਕੁਲਕਰਨੀ ਵਾਲਾ ਕੇਸ। ਉਹਨੂੰ ਤੇ ਭੁੰਜੇ ਵੀ ਲਾਂਹ ਦਿਤਾ ਸੀ ਭਰਾ ਮਰਿਆ। ਪਰ ਡਾਕਟਰ ਸੋਬਤੀ ਦੇ ਇੰਜੈਕਸ਼ਨ ਲਾਉਣ ਦੀ ਦੇਰ ਸੀ, ਕਿ ਦਸ ਮਿੰਟ ਬਾਅਦ ਕੁਲਕਰਨੀ ਜ਼ਮੀਨ ਤੋਂ ਫੇਰ ਮੰਜੇ ਤੇ ਆ ਗਿਆ। ਪੂਰੇ ਚੌਵੀ ਘੰਟੇ ਹੋਰ ਕੱਢ ਗਿਆ ਸੀ।

ਲੋਕਾਂ ਨੇ ਇਕ ਦੂਸਰੇ ਨੂੰ ਹੌਂਸਲਾ ਦਿਤਾ। ਹੁਣ ਕੋਈ ਫਿਕਰ ਦੀ ਗਲ ਨਹੀਂ। ਡਾਕਟਰ ਸੋਬਤੀ ਗੱਡੀ ਸੰਭਾਲ ਲਏ ਗਾ। ਸੰਡੇ ਦੀ ਦੁਪਹਿਰ ਤਕ ਤੇ ਮੰਤਰੀ ਜੀ ਨੂੰ ਹਿੱਲਣ ਨਹੀਂ ਦੇਂਦਾ। ਤੂੰ ਕਿਧਰ ਫਿਰਦੇਂ ਬਾਊ ਜੀ, ਸੋਬਤੀ ਐ, ਉਹਦਾ ਨਾਂ ਸੋਬਤੀ। ਸਾਰਿਆਂ ਦੇ ਚਿਹਰੇ ਤੇ ਉਮੀਦ ਦਾ ਦੀਵਾ ਫਿਰ ਟਿਮਟਮਾਣ ਲਗਾ। ਪਰ ਜੀ, ਫਿਰ

ਵੀ ਸਾਈਂ ਦੀਆਂ ਸੌ ਮਰਜ਼ੀਆਂ। ਸਾਰਿਆਂ ਨੇ ਚੱਢੇ ਅੱਗੇ ਸਮੂਹਕ ਪ੍ਰਾਰਥਨਾ ਕੀਤੀ 'ਸਾਡੇ ਖਿਆਲ ਵਿਚ ਚੱਢਾ ਜੀ, ਤੁਸੀਂ ਮੰਤਰੀ ਜੀ ਦੇ ਬੰਗਲੇ ਤੇ ਹੀ ਚਲੇ ਜਉ, ਉਹ ਚਪੜਾਸੀ ਤੁਹਾਨੂੰ ਲੇਟੇਸਟ ਖਬਰ ਦਸੇ ਗਾ, ਕਿ ਮਾਮਲਾ ਕਿਥੋਂ ਤਕ ਲਟਕਿਆ ਹੋਇਆ ਹੈ।

ਚੱਢਾ ਸਾਹਬ ਉਸੇ ਉਤਸ਼ਾਹ ਨਾਲ ਚਲ ਪਏ। ਜਿਸ ਉਤਸ਼ਾਹ ਨਾਲ ਹਨੂਮਾਨ ਜੀ ਲੰਕਾ ਦੇ ਟ੍ਰਿਪ ਤੇ ਗਏ ਸਨ।

ਸਾਢੇ ਚਾਰ ਵਜ ਚੁਕੇ ਹਨ। ਖੁਸਰ, ਫੁਸਰ ਫੇਰ ਹੋਣ ਲਗ ਪਈ ਹੈ! ਪਰ ਹੁਣ ਸਭ ਨੂੰ ਹੋਰ ਫਿਕਰ ਲਗ ਗਿਆ ਹੈ। ਮਨ ਲਉ ਜੇ ਡਾਕਟਰ ਸੋਬਤੀ ਪੂਰਾ ਸੰਡੇ ਨਾ ਕਢਾ ਸਕਿਆ?

ਸੇਕਸੈਨਾ ਕੋਲੋਂ ਗੱਲ ਕਰਨੋਂ ਨਹੀਂ ਰਿਹਾ ਗਿਆ, ਡਾਕਟਰ ਸੋਬਤੀ ਜੇ ਕੱਲ ਦਾ ਦਿਨ ਨਾ ਕਢਾ ਸਕਿਆ, ਤੇ ਫੇਰ ਕੀ ਹੋ ਜਾਏਗਾ?

'ਨਾ ਕਢੇ ਪੂਰਾ ਦਿਨ' ਮਿਸ਼ਰਾ ਖਿਸਿਆ ਕੇ ਬੋਲਿਆ, 'ਮੈਂ ਕਹਿਨਾ, ਜੇ ਸ਼ਾਮ ਤਕ ਵੀ ਮਾਮਲਾ ਸੰਭਾਲ ਲਏ, ਤਾਂ ਵੀ ਕੁਝ ਨਹੀਂ ਵਿਗੜਦਾ। ਆਖਰ ਇਸ ਤਰ੍ਹਾਂ ਮਰਦੇ ਹੋਏ ਬੰਦੇ ਦੀ ਕੁਤਾ-ਘਸੀਟੀ ਕਰਨੀ ਵੀ ਤੇ ਕੋਈ ਚੰਗੀ ਗਲ ਨਹੀਂ।

ਇਹ ਗਲ ਸੁਣ ਕੇ ਬੜੇ ਬਾਬੂ ਨੇ ਵੀ ਸਿਰ ਹਲਾਇਆ। 'ਉਹ ਭਰਾ, ਅਸੀਂ ਤੇ ਇਹ ਗੱਲ ਜਾਣਦੇ ਹਾਂ, ਕਿ ਜਿਹੜਾ ਆਇਆ, ਉਹ ਜਾਏਗਾ, ਰਾਜਾ, ਰੰਕ ਫਕੀਰ। ਜੇ ਵੈਦ, ਡਾਕਟਰ ਮਰੀਜ਼ ਨੂੰ ਮਰਨ ਨਾ ਦੇਣ, ਤਾਂ ਅਕਬਰ ਬਾਦਸ਼ਾਹ ਮਰਦਾ, ਜਾਰਜ ਪੰਚਮ ਮਰਦਾ?

'ਆਹੋ ਜੀ' ਸਰਦਾਰ ਬਚਿਤਰ ਸਿੰਘ ਨੇ ਬੜੇ ਬਾਬੂ ਦੀ ਗਲ ਵੱਡੀ ਕੀਤੀ, ਮਹਾਰਾਜ, ਮੌਤ ਨਾਲ ਕੋਈ ਨਹੀਂ ਜਿਤ ਸਕਦਾ, ਭਾਂਵੇ ਸੋਬਤੀ ਇਲਾਜ ਕਰੇ, ਤੇ ਭਾਂਵੇ ਉਹਦਾ ਪਿਓ'। ਪੰਜ ਵਜ ਗਏ ਨੇ, ਸਾਰੇ ਆਪਣੇ ਝੋਲੇ ਥੈਲੇ ਸਾਂਭਦੇ ਨਿਕਲਣ ਲਗ ਪਏ ਹਨ। ਅਜ ਵੀ ਈਵਨਿੰਗ ਐਡੀਸ਼ਨ ਹਥੋਂ ਹਥ ਵਿਕੇ ਗਾ।

'ਮੈਂ ਕਿਹਾ, ਮਿਸ਼ਰਾ ਜੀ, ਸੇਕਸੈਨਾ ਬੋਲਿਆ, 'ਰੇਡਿਉ ਤੇ ਟੈਲੀਵੀਜ਼ਨ ਦੀਆਂ ਖਬਰਾਂ ਲਗਾਂਤਾਰ ਸੁਣਦੇ ਰਿਉ ਜੇ ਪ੍ਰਮਾਤਮਾ ਨੇ ਚਾਹਿਆ, ਤਾਂ ਸਭ ਠੀਕ ਹੋ ਜਾਏਗਾ।

'ਠੀਕ ਹੀ ਹੋ ਜਾਏਗਾ' ਦੀ ਕਾਮਨਾਂ ਕਰਨ ਦਾ ਮਤਲਬ ਇਹ ਸੀ, ਕਿ ਹੁਣ ਤੇ ਮੰਤਰੀ ਜੀ ਛੁਟੀ ਦਿਵਾ ਕੇ ਹੀ ਜਾਣਗੇ।

ਤੇ ਹੋਇਆ ਵੀ ਏਹੀ। ਸੰਡੇ ਦੀ ਸ਼ਾਮ ਨੂੰ ਮੰਤਰੀ ਜੀ ਦਾ ਸਵਰਗਵਾਸ ਹੋ ਈ ਗਿਆ।

ਹੁਣ ਸਾਰੇ ਭਾਈ ਲੋਕਾਂ ਕੰਨ ਖੜ੍ਹੇ ਕਰਕੇ ਰੇਡੀ ਨਾਲ ਜੋੜ ਦਿਤੇ। ਸ਼ਾਇਦ ਸਪਸ਼ਲ ਬੁਲੀਟਿਨ ਹੀ ਆ ਜਾਏ। ਬੜੀ, ਘਬਰਾਹਟ ਜਹੀ ਹੋ ਗਈ ਸੀ। ਬਸ ਏਨਾ ਕਹਿ ਦੇਣ, ਕਿ ਦਫਤਰ ਬੰਦ ਰਹਿਣਗੇ, ਤੇ ਝੰਡਾ ਅੱਧਾ ਲਹਰਾਇਆ ਜਾਏਗਾ। ਸਪੇਸ਼ਲ ਬੁਲੀਟਿਨ ਵਿਚ ਅਨਾਉਂਸਰ ਇਹ ਤੇ ਬਾਰ ਬਾਰ ਕਹਿ ਰਿਹਾ ਹੈ, ਕਿ ਮੰਤਰੀ ਜੀ ਸਵਰਗਵਾਸ ਹੋ ਗਏ, ਪਰ ਸੌਹਰਾ ਇਹ ਵੀ ਤੇ ਦਸੇ, ਕਿ ਛੁਟੀ ਦਾ ਕੀ ਬਣਿਆ?

ਮਿਸ਼ਰਾ ਦੌੜ ਕੇ ਸੇਕਸੈਨਾ ਦੇ ਘਰ ਪਹੁੰਚ ਗਿਆ। 'ਯਾਰ, ਛੁਟੀ ਬਾਰੇ ਕੁਝ ਨਹੀਂ ਦਸ ਰਿਹਾ, ਸਾਲਾ!

'ਦਸੇਗਾ, ਦਸੇਗਾ,' ਸੇਕਸੈਨਾ ਨੇ ਹੌਸਲਾ ਦਿਤਾ, ਸ਼ਾਇਦ ਮੇਨ ਨਿਊਜ਼ ਵਿਚ ਛੁਟੀ ਬਾਰੇ ਦਸਿਆ ਜਾਏਗਾ।

ਮਿਸ਼ਰਾ ਨੇ ਆਪਣੀ ਗੁਟ ਘੜੀ ਵੇਖੀ। ਅਜੇ ਅੱਧਾ ਘੰਟਾ ਬਾਕੀ ਹੈ। "ਖੈਰ, ਇਹ ਤੇ ਹੋ ਈ ਨਹੀਂ ਨਾ ਸਕਦਾ ਕਿ ਛੁਟੀ ਹੋਵੇ ਈ ਨਾਂ? ਮਿਸ਼ਰਾ ਬੋਲਿਆ।

'ਇਹ ਕਿਸ ਤਰ੍ਹਾਂ ਹੋ ਸਕਦੈ ਪਾਰਟਨਰ'? ਸੇਕਸੈਨਾ ਨੇ ਉਸ ਨੂੰ ਹੌਸਲਾ ਦਿਤਾ। 'ਸਾਡੇ ਮੰਤਰੀ ਜੀ, ਬੜੇ ਸੀਨੀਅਰ ਨੇਤਾ ਨੇ, ਕੁਝ ਤੇ ਲਿਹਾਜ਼ ਹੋਏਗਾ ਹੀ।

'ਉ ਜੀ ਲਿਹਾਜ਼, ਲਿਊਜ਼ ਕੀ? ਛੁਟੀ ਤੇ ਇਹਨਾਂ ਦੇ ਪਿਉ ਨੂੰ ਵੀ ਦੇਣੀ ਪਏ ਗੀ। ਮਿਸ਼ਰਾ ਬੋਲਿਆ!

ਖਬਰਾਂ ਦਾ ਵਕਤ ਹੋ ਗਿਆ ਸੀ। ਦੋਨਾਂ ਨੇ ਸੇਕਸੈਨਾ ਦੇ ਪੁਰਾਣੇ ਟਰਾਂਜ਼ਿਸਟਰ ਵਿਚ ਆਪਣੇ ਕੰਨ ਗੱਡ ਦਿਤੇ।

ਐਲਾਨ ਦੋਵਾਂ ਨੇ ਸਾਫ ਸਾਫ ਸੁਣਿਆ ਸੀ। ਮੰਤਰੀ ਜੀ ਦੀ ਸ਼ਵ-ਯਾਤਰਾ ਸੋਮਵਾਰ ਸਵੇਰੇ ਨੌਂ ਵਜੇ ਸ਼ੁਰੂ ਹੋਵੇਗੀ।

ਤ੍ਰਵ-ਯਾਤਰਾ ਤੇ ਖੈਰ ਠੀਕ ਏ, ਪਰ ਕੰਮਬਖਤ ਛੁਟੀ ਬਾਰੇ ਕੁਝ ਨਹੀਂ ਦਸ ਰਿਹਾ। ਪਰ ਆਖਰਕਾਰ ਦੋਨਾਂ ਨੇ ਇਹ ਖੁਸ਼ਖਬਰੀ ਸੁਣ ਹੀ ਲਈ। ਸੋਮਵਾਰ ਨੂੰ ਸਾਰੇ ਸਰਕਾਰੀ ਦਫਤਰ ਬੰਦ ਰਹਿਣਗੇ।

ਮਿਸ਼ਰੇ ਨੇ ਸੈਕਸੈਨਾ ਨੂੰ ਜੱਫੀ ਪਾ ਲਈ, ਜਿਸ ਤਰ੍ਹਾਂ ਉਹਦੀ ਸਵਾ ਲੱਖ ਦੀ ਲਾਟਰੀ ਨਿਕਲ ਆਈ ਹੋਵੇ। 'ਵਧਾਈ ਹੋਵੇ ਗੁਰੂ'।

ਜਿਥੇ ਜਿਥੇ ਵੀ ਇਹ ਖਬਰ ਸੁਨਾਈ ਦਿਤੀ, ਸਭ ਦੇ ਹਿਰਦੇ ਦਮਕ ਉਠੇ। ਘਰਾਂ ਤੋਂ ਬਾਹਰ ਸਾਰੇ ਖੜੇ ਹੋ ਗਏ। ਦੂਰੋਂ ਚੋਪੜਾ ਤੇ ਮੁਤੂਸਵਾਮੀ ਆਉਂਦੇ ਦਿਸ ਪਏ। ਸੌ ਮੀਟਰ ਦੂਰੋਂ ਹੀ ਖੁਸ਼ੀ ਵਿਚ ਚੀਕ ਪਏ। ਵਧਾਈ ਹੋਵੇ ਗੁਰੂ, ਕਿਉਂ ? ਕਿਹਾ ਸੀ ਨਾ, ਐਸ ਵਾਰੀ ਕ੍ਰਿਸਮਤ ਧੋਖਾ ਨਹੀਂ ਦੇਣ ਲਗੀ।

ਕੁਝ ਹਾਸਾ ਚਮਕਿਆ। ਮੁਤੂਸਵਾਮੀ ਬੋਲਿਆ, 'ਅਈ, ਯਈ, ਯੋ, ਕਲ ਕਾ ਪ੍ਰੋਗਰਾਮ ਭੀ ਬਤਾ ਡਾਲੋ ਜੀ।"

ਚੋਪੜੇ ਨੇ ਹਾਂ 'ਚ ਹਾਂ ਮਿਲਾਈ, ਗਲ ਪਤੇ ਦੀ ਕਹਿ ਰਿਹਾ ਆਪਣਾ ਮੁਤੂਸਵਾਮੀ। ਪ੍ਰੋਗਰਾਮ ਵੀ ਬਣਾ ਹੀ ਲਿਆ ਜਾਏ।

ਸੈਕਸੈਨਾ ਨੇ ਸਲਾਹ ਦਿਤੀ, 'ਕਲ੍ਹ ਪਿਕਨਿਕ ਹੋ ਜਾਏ, ਇੰਡੀਆ ਗੇਟ, ਤੇ' । 'ਨਹੀਂ ਯਾਰ 'ਮਿਸ਼ਰੇ ਨੇ ਵਿਚ ਲੱਤ ਅੜਾ ਦਿਤੀ। ਇੰਡੀਆ ਸ਼ਿੰਡੀਆ ਗੇਟ ਛੱਡੋ ਪਰੇ, ਕਿਥੇ ਟਿਫਨ ਚੁਕੀ ਫਿਰਾਂਗੇ ਨਾਲ ਨਾਲ।'

ਮੇਰੀ ਮੰਨੋ ਤਾਂ ਕਲ ਸਾਰੇ ਆਪਣੇ ਆਪਣੇ ਟਿਫਨ ਲੈ ਕੇ ਮਿਸ਼ਰਾ ਦੇ ਘਰ ਜੰਮ ਜਾਉ, 'ਚੋਪੜਾ ਬੋਲਿਆ, 'ਗਰਮ ਗਰਮ ਪਕੌੜੇ ਤੇ ਚਾਹ ਦੇ ਰਾਉਂਡ, ਤੇ ਰੱਮੀ ਦਾ ਦੌਰ, ਕਿਸ ਤਰ੍ਹਾਂ ਰਹੇਗਾ ?

'ਤੇ ਭਰਾਵੋ, ਇਹੋ ਪੱਕਾ ਰਿਹਾ, ਸੈਕਸੈਨਾ ਬੋਲਿਆ, 'ਕਲ ਦਸ ਵਜੇ ਗੁਰੂ ਦੇ ਘਰ ਅੱਡਾ ਜੰਮੇਗਾ। ਛੁਟੀ ਸੈਲੀਬਰੇਟ ਹੋ ਹੀ ਜਾਏ।

ਡਰਾਇੰਗ ਰੂਮ ਵਿਚ ਰੱਮੀ ਦੀ ਪਾਰਟੀ ਜੰਮ ਰਹੀ ਸੀ। ਨਾਲ ਦੇ ਕਮਰੇ ਵਿਚ ਧਰਮ ਪਤਨੀਆਂ "ਇੰਨਸਾਫ ਕਾ ਤਰਾਜੂ" ਤੇ ਬਹਿਸ-ਮੁਬਾਹਿਸਾ ਕਰ ਰਹੀਆਂ ਸਨ। ਦੋਵਾਂ ਕਮਰਿਆਂ ਵਿਚ ਗਪ-ਸ਼ਪ ਆਪਣੇ ਆਪਣੇ ਢੰਗ ਨਾਲ ਹੋ ਰਹੀ ਸੀ।

ਕੋਈ ਬਾਰਾਂ ਵਜੇ ਦਾ ਵਕਤ ਹੋਵੇਗਾ। ਇਕ ਕਾਲੇ ਰੰਗ ਦੀ ਕਾਰ ਮਿਸ਼ਰਾ ਦੇ ਦਰਵਾਜ਼ੇ ਅਗੇ ਆ ਕੇ ਰੁਕੀ। ਮਿਸ਼ਰੇ ਦਾ ਲੜਕਾ ਹੌਂਕਦਾ ਹੋਇਆ ਅੰਦਰ ਆਇਆ, 'ਪਾਪਾ, ਅੰਡਰਸੈਕਰੇਟਰੀ ਅੰਕਲ ਆਏ ਨੇ।

ਇਹ ਸੁਣ ਕੇ ਸਾਰਿਆਂ ਦੇ ਦਿਲ ਧੱਕ ਧੱਕ ਕਰਨ ਲਗੇ।

'ਮਰ ਗਏ ਬਈ, ਇਹ ਐਸ ਵੇਲੇ ਕਿਥੇ ਆ ਮਰਿਆ।' ਮੁਤੂਸਵਾਮੀ ਬੋਲਿਆ।

ਤਦ ਤਕ ਚੋਪੜੇ ਨੇ ਫਟਾ ਫਟ ਤਾਸ਼ ਸਮਟ ਕੇ ਕੋਲ ਪਏ ਇਕ ਝੋਲੇ ਵਿਚ ਪਾ ਦਿਤੀ ਤੇ ਘਬਰਾਈ ਹੋਈ ਆਵਾਜ਼ ਵਿਚ ਬੋਲਿਆ 'ਬਈ, ਸਾਰੇ ਜਣੇ ਮੂੰਹ ਲਟਕਾ ਕੇ ਬੈਠ ਜਾਉ, ਕਹਿ ਦਿਆਂਗੇ ਸ਼ੋਕ ਸਭਾ ਕਰ ਰਹੇ ਹਾਂ।' ਇਨੇ ਵਿਚ ਅੰਡਰ-ਸੈਕਰੇਟਰੀ ਮਿਸਟਰ ਨੌਟਿਆਲ ਅੰਦਰ ਆ ਗਏ। ਸਾਰੇ ਤਪਾਕ ਨਾਲ ਉਠ ਕੇ ਖੜ੍ਹੇ ਹੋ ਗਏ। ਤੇ ਸਾਰਿਆਂ ਦੇ ਹਥ ਆਪਣੇ ਆਪ ਸਿਰਾਂ ਤੋਂ ਉਪਰ ਉਠ ਗਏ। 'ਸਾਰੀ ਟੂ ਡਿਸਟਰਬ ਯੂ ਆਲ' ਨੌਟਿਆਲ ਸਾਹਬ ਹੱਸ ਕੇ ਬੋਲੇ 'ਕੀ ਸ਼ੁਗਲ ਹੋ ਰਿਹਾ।'

ਮੁਤੂਸਵਾਮੀ ਦੇ ਬੁਲ ਸੁਕ ਗਏ। ਸੈਕਸੈਨਾ ਹਿੰਮਤ ਕਰਕੇ ਬੋਲਿਆ 'ਸਰ, ਅਸੀਂ ਸ਼ੋਕ ਸਭਾ ਕਰ ਰਹੇ ਸੀ।'

'ਸ਼ੋਕ ਸਭਾ ? ਸ਼ੋਕ ਸਭਾ ਕੈਸੀ ਬਈ ? ਨੌਟਿਆਲ ਸਾਹਬ ਬੋਲੇ, ਓ, ਨੋ, ਰਿਲੈਕਸ। ਫਿਰ ਮਿਸ਼ਰਾ ਵਲ ਮੁੜ ਕੇ ਬੋਲੇ, 'ਬਈ ਮਿਸ਼ਰਾ ਤੈਨੂੰ ਇਕ ਤਕਲੀਫ ਦੇਣ ਆਏ ਹਾਂ।'

ਮਿਸ਼ਰਾ ਚਿਹਰੇ ਦੀ ਬਦਹਵਾਸੀ ਛੁਪਾਉਂਦਿਆਂ ਬੋਲਿਆ 'ਫਰਮਾਓ ਸਰ'। ਨੌਟਿਆਲ ਬੜੇ ਬੇਤਕੱਲਫ ਅੰਦਾਜ਼ ਵਿਚ ਕਹਿਣ ਲਗਿਆ 'ਬਈ ਤੂੰ ਉਸ ਦਿਨ ਦਸਿਆ ਸੀ ਨਾ, ਕਿ ਤੇਰਾ ਫਰੈਂਡ ਹਾਂਗਕਾਂਗ ਤੋਂ ਇਮਪੋਰਟਡ ਤਾਸ਼ ਦੀ ਇਕ ਜੋੜੀ ਲੈ ਕੇ ਆਇਆ ਏ। ਮੈਨੂੰ ਉਹ ਚਾਹੀਦੇ ਏ। ਗਲ ਇਹ ਐ, ਕਿ ਡਿਪਟੀ-ਸੈਕਰੇਟਰੀ ਮਿਸਟਰ ਡੇ, ਤੇ ਐਡਮਿੰਸਟਰੇਸ਼ਨ ਆਫੀਸਰ ਮਿਸਟਰ ਤਨੇਜਾ ਵੀ ਆ ਰਹੇ ਨੇ। ਅਜ ਅਸੀਂ ਬਰਿਜ ਅਤੇ ਬੀਅਰ ਦਾ ਇਕ ਸੈਸ਼ਨ ਰਖ ਰਹੇ ਹਾਂ। ਤੁਹਾਡਾ ਕੀ ਪ੍ਰੋਗਰਾਮ ਐ ? ਇਹ ਸ਼ੋਕ ਵੋਕ ਸਭਾ ਛਡੋ। ਅਜ ਜਿਸ ਤਰ੍ਹਾਂ ਛੁਟੀ ਮਿਲੀ ਐ, ਖੂਬ ਐਨਜਾਏ ਕਰੋ।' ਸਹਿਮੀ ਹੋਈ ਮੁਸਕਾਨ ਚਿਹਰੇ ਤੇ ਲਿਆ ਕੇ ਚਾਰੋਂ ਬੋਲ ਪਏ, 'ਤੁਸੀਂ ਠੀਕ ਕਹਿੰਦੇ ਓ ਸਰ।'



(ਅਨੁਵਾਦ : ਅਵਤਾਰ ਸਿਂਘ)

## ...ਾਈ ਜੀ ਦੀ ਆਤਮਾ

— ਗੁਰਬਚਨ ਸਿੰਘ ਵਸਿਸ਼ਟ

ਮਧਰਾ-ਜਿਹਾ ਕਦ ਤੇ ਦੁਬਲਾ ਪਤਲਾ ਸਰੀਰ। ...ਰੇ ਤੇ ਹੰਸ ਦੇ ਪਰਾਂ ਵਰਗੀ ਚਿਟੀ ਦੁਧ ਦਾੜ੍ਹੀ ਸ਼ੁਸ਼ੋਭਤ। ...ਰ ਤੇ ਦਸਤਾਰ ਅਤੇ ਤਨ ਤੇ ਕੁੜਤਾ ਤੇੜ ਕਛਹਿਰਾ। ...ਦੂਰੋਂ ਦੇਖਦੇਸਾਰ ਹੀ ਪਹਿਚਾਣ ਲਿਆ, ਉਹ ਸਨ ...ਈ ਲਛਮਣ ਸਿੰਘ। ਕਮਰ ਝੁਕਾਏ ਜਿਵੇਂ ਕੁਝ ਸੋਚਦੇ ...ਆ ਰਹੇ ਸਨ। ਮਨ ਹੀ ਮਨ ਵਿਚ ਉਹਨਾਂ ਨੂੰ ਸ਼ਰਧਾ ...ਵਕ ਨਮਸਕਾਰ ਕੀਤੀ ਅਤੇ ਸੋਚਣ ਲਗਾ ਕਿ ਭਾਈ ...ਹਿਬ ਹੁਣ ਝੁਕ ਚਲੇ ਹਨ। ਸਮੇਂ ਅਨੁਸਾਰ ਉਹਨਾਂ ਵਿਚ ...ੋ ਕੋਈ ਵਿਸ਼ੇਸ਼ ਪਰੀਵਰਤਨ ਨਹੀਂ ਆਇਆ।

ਪਤਾ ਲਗਾ, ਭਾਈ ਸਾਹਿਬ ਅਜ ਵੀ ਆਪਣਾ ...ਤ ਪਾਲਣ ਲਈ ਰਾਜ ਮਿਸਤ੍ਰੀ ਦਾ ਹੀ ਕੰਮ ਕਰਦੇ ...। ਸ਼ਹਿਰ ਵਿਚ ਪਹਿਲਾਂ ਜਦੋ ਰਾਜ ਮਿਸਤ੍ਰੀ ਪੰਦਰਾਂ ...ਲੈ ਕੇ ਰੋਜ਼ ਕੰਮ ਕਰਦੇ ਸਨ। ਭਾਈ ਸਾਹਿਬ ਦਸ ਹੀ ...ਵਿਚ ਰਾਜ਼ੀ ਹੋ ਜਾਂਦੇ ਸਨ। ਰੁਪੈ ਪੈਸਿਆਂ ਨਾਲ ਉਹਨਾਂ ...ਮੋਹ ਨਹੀਂ ਸੀ। ਕੰਮ ਮਿਲ ਗਿਆ ਤੇ ਵਾਹ ਵਾਹ, ...ਂ ਤੇ ਜੋ ਗੁਰੂ ਕਰਾਏ ਉਹੀ ਭਲੀ। ਬੇਕਾਰ ਰਹਿੰਦੇ ਤੇ, ...ਮੰਦਰ ਸਾਹਿਬ ਗੁਰ ਕੇ ਬਾਗ ਵਿਚ ਜਾ ਬੈਠਦੇ। ਕੱਥਾ ...ਤਨ ਸੁਣਦੇ। ਜੋ ਕੁਝ ਸੁਣ ਕੇ ਆਉਂਦੇ, ਧਰਮ ਪਤਨੀ ...ਆਂਢੀਆਂ-ਗੁਆਂਢੀਆਂ ਨੂੰ ਸੁਣਾਉਂਦੇ। ਇਹਨੂੰ ...ਪੁੰਨ ਦਾ ਕੰਮ ਸਮਝਦੇ ਸਨ। ਕਈਆਂ ਲੋਕਾਂ ...ਉਹਨਾਂ ਦੀਆਂ ਗਲਾਂ ਚੰਗੀਆਂ ਲਗਦੀਆਂ ਸੀ, ਅਤੇ ...ਅੱਕੇ-ਥੱਕੇ ਰਹਿੰਦੇ ਸੀ। ਪਰ ਉਹ ਗੱਲਾਂ ਉਹੀ ਕਰਦੇ ...ਜਿਹਦੇ ਨਾਲ ਉਹਨਾਂ ਨੂੰ ਆਨੰਦ ਪ੍ਰਾਪਤ ਹੁੰਦਾ ਸੀ। ...ਭਾਬੀ, ਯਾਨੀ ਕਿ ਆਪਣੀ ਧਰਮ ਪਤਨੀ ਦਾ ਜੀਵਨ ...ਉਹਨਾਂ ਨੇ ਬਦਲ ਕੇ ਹੀ ਰਖ ਦਿਤਾ ਸੀ। ਜੋ ਉਹਨੂੰ ...ਨੂੰ ਮਿਲਿਆ ਉਹੀ ਖਾਧਾ, ਜੋ ਪਹਿਨਣ ਨੂੰ ਮਿਲਿਆ ...ਪਾਇਆ। ਘਰ ਦੀ ਦਸ਼ਾ ਅਜਿਹੀ ਸੀ, ਕਿ ਤਨ ਨੂੰ ...ਣ ਲਈ ਇਕੋ ਸੂਟ ਰਹਿੰਦਾ। ਜਦੋਂ ਉਹ ਉਹਨੂੰ ਧੋਣ ...ਦੀ ਤਾਂ, ਸਰੀਰ ਚਾਦਰ ਇਤਿਆਦਿ ਨਾਲ ਢੱਕ ਲੈਂਦੀ। ...ਤਕ ਧੋਤੇ ਕਪੜੇ ਸੁਕ ਨਾ ਜਾਂਦੇ ਅਤੇ ਉਹਨਾਂ ਨੂੰ ਪਹਿਨਣਾ ਸੰਭਵ ਨਾ ਹੋ ਜਾਂਦਾ, ਉਹ ਘਰੋਂ ਬਾਹਰ ਝਾਕਦੀ ਨਹੀਂ ਸੀ।

ਭਾਈ ਜੀ ਜਦੋਂ ਘਰ ਦਾ ਰਾਸ਼ਨ ਮੁਕਿਆ ਹੋਇਆ ਦੇਖਦੇ ਤਾਂ ਬਿਨਾਂ ਝਿਜਕ ਦੇ ਗੁਰਦਵਾਰੇ ਦੇ ਲੰਗਰ ਤੋਂ ਪਰਸ਼ਾਦੇ ਮੰਗ ਲਿਆਉਂਦੇ, ਅਤੇ ਲੋਕਾਂ ਨੇ ਵੇਖਿਆ ਸੀ, ਉਹ ਗੁਰਦਵਾਰੇ ਦੇ ਕੜਾਹ ਪ੍ਰਸ਼ਾਦ ਦੇ, ਪੱਤਰਾਂ ਦੇ ਡੋਨੇ ਇਕਠੇ ਕਰਕੇ ਘਰ ਲੈ ਆਉਂਦੇ, ਕਿਉਂਕਿ ਉਹਨਾਂ ਵਿਚ ਕਾਫੀ ਮਾਤਰਾ ਵਿਚ ਘਿਉ ਲਗਾ ਹੁੰਦਾ ਸੀ। ਉਹ ਕਹਿੰਦੇ ਜੇਕਰ ਇਸ ਘਿਉ ਨਾਲ ਰੋਟੀਆਂ ਚੋਪੜ ਲਈਆਂ ਜਾਣ, ਤਾਂ ਉਹਨਾਂ ਵਿਚ ਅੰਮ੍ਰਿਤ ਵਰਗਾ ਸੁਆਦ ਆ ਜਾਂਦਾ ਹੈ। ਇਸ ਅੰਮ੍ਰਿਤ ਦਾ ਸੁਆਦ ਇਕ ਦੋ ਵਾਰੀ ਮੈਨੂੰ ਵੀ ਉਹਨਾਂ ਦੇ ਘਰ ਚਖਣ ਨੂੰ ਮਿਲਿਆ ਸੀ।

ਰਾਤ ਵੇਲੇ, ਜਦੋਂ ਮੈਂ ਉਹਨਾਂ ਦੇ ਘਰ ਪਹੁੰਚਿਆ, ਉਹਨਾਂ ਪਿਆਰ ਨਾਲ ਮੈਨੂੰ ਗਲਵਕੜੀ ਵਿਚ ਲੈ ਲਿਆ— "ਰਾਜ਼ੀ ਖੁਸ਼ੀ ਹੈਂ ਨਾ—?" ਬੜੇ ਮਿਠਾਸ ਭਰੇ ਸ਼ਬਦਾਂ ਨਾਲ ਪੁਛਿਆ - ਮੈਂ ਕਿਹਾ—"ਵਾਹਿਗੁਰੂ ਦੀ ਕ੍ਰਿਪਾ ਨਾਲ ਸਭ ਠੀਕ ਹੈ। ਤੁਸੀਂ ਆਪਣੀ ਦਸੋ—?" ਉਹ ਬੋਲੇ ਜਿਵੇਂ ਕਿਵੇਂ ਝੱਟ ਚੰਗਾ ਹੀ ਟੱਪਦਾ ਜਾ ਰਿਹਾ ਹੈ।—ਲੇਕਿਨ ਤੇਰੀ ਭਾਬੀ ਬਿਮਾਰ ਹੈ।"

ਦੂਸਰੇ ਕਮਰੇ ਵਿਚ ਪੁਜਿਆ ਤੇ ਵੇਖਿਆ ਕਿ ਸਚਮੁਚ ਭਾਬੀ ਮੰਜੀ ਤੇ ਪਈ ਹੈ। ਮੈਂ ਪੁਛਿਆ—"ਕੀ ਗੱਲ ਹੈ ਭਾਬੀ ਜੀ, ਤੁਸੀਂ ਤੇ ਕਦੇ ਬਿਮਾਰ ਨਹੀਂ ਪਏ ਸੀ।"

ਉਹ ਬੋਲੀ—"ਠੀਕ ਹੈ ਵੀਰਾ ਕੋਈ ਖਾਸ ਗਲ ਨਹੀਂ ਹੈ। ਇਹੋ ਜ਼ਹਾ ਪਿੰਡਾਂ ਦੁਖਦਾ ਹੈ। ਤੁਰ ਫਿਰ ਨਹੀਂ ਸਕਦੀ ਹਾਂ। ਵਾਈ ਹੋ ਗਈ ਹੈ।"

ਮੈਂ ਕਿਹਾ ਡਾਕਟਰ ਦੀ ਦਵਾਈ ਖਾਧੀ ਹੁੰਦੀ—।

ਡਾਕਟਰ ਦੀ ਦਵਾਈ ਕੀ ਕਰੇਗੀ -? ਉਹ ਧੀਰਜ ਨਾਲ ਬੋਲੀ - ਸਰੀਰ ਦੇ ਨਾਲ ਤੇ ਅਨੇਕਾਂ ਰੋਗ ਲਗੇ ਰਹਿੰਦੇ ਹਨ। ਕੋਈ ਕੀਹਦੀ-ਕੀਹਦੀ ਦਵਾਈ ਕਰੇ—?

ਭਾਈ ਜੀ ਵਿਚੋਂ ਹੀ ਬੋਲ ਪਏ—"ਮੈਂ ਕਹਿੰਦਾ ਹਾਂ ਕਿਸੇ ਡਾਕਟਰ ਦੀ ਦਵਾਈ ਖਾਓ। ਪਰ ਇਹ ਹੈ ਕਿ ਕਿਸੇ ਦੀ ਮੰਨਦੀ ਹੀ ਨਹੀਂ—।"

ਭਾਬੀ ਨੂੰ ਕਿਹਾ—"ਰਹਿਣ ਦਿਉ ਜੀ। ਪਹਿਲਾਂ ਵੀ ਤੇ ਕਈ ਵਾਰੀ ਬਿਮਾਰ ਪਈ ਹਾਂ। ਕੀ ਡਾਕਟਰ ਦੀ ਹੀ ਦਵਾਈ ਨਾਲ ਠੀਕ ਹੁੰਦੀ ਰਹੀ ਹਾਂ?

ਭਾਈ ਸਾਹਿਬ ਭਾਬੀ ਨਾਲ ਸਮਝੌਤਾ ਕਰਦੇ ਹੋਏ ਬੋਲੇ—"ਮੈਂ ਕਦੋਂ ਕਹਿੰਦਾ ਹਾਂ ਕਿ ਡਾਕਟਰ ਰੱਬ ਹਨ।"

ਉਹਨਾਂ ਦੇ ਵਿਸ਼ਵਾਸ਼ ਨੂੰ ਠੇਸ ਨਾ ਪਹੁੰਚੇ। ਮੈਂ ਇਸ ਸਬੰਧ ਵਿਚ ਹੋਰ ਕੁਝ ਨਹੀਂ ਕਹਿਨਾ ਚਾਹੁੰਦਾ ਸੀ। ਇਸ ਲਈ ਗਲ ਦਾ ਰੁਖ ਬਦਲ ਕੇ ਭਾਈ ਸਾਹਿਬ ਨੂੰ ਪੁਛੇ ਬਗੈਰ ਅਜ ਕਲ ਕੰਮ ਕਾਰ ਕਿਵੇਂ ਚਲ ਰਿਹਾ ਭਰਾ ਜੀ? ਸੰਖੇਪ ਵਿਚ ਉਹਨਾਂ ਕਿਹਾ—ਬੇਕਾਰ ਹਾਂ।

"ਬੇਕਾਰੀ ਵਿਚ ਤਾਂ ਮੁਸ਼ਕਿਲ ਗੁਜ਼ਾਰਾ ਚਲਦਾ ਹੋਵੇਗਾ।"

"ਕੀ ਕਰਾਂ ਬੁਢਾ ਹੋ ਗਿਆ ਹਾਂ। ਕੰਮ ਨਹੀਂ ਮਿਲਦਾ।" ਅਤੇ ਉਹਨਾਂ ਭਾਬੀ ਨੂੰ ਕਿਹਾ—"ਹੁਣ ਉਠ ਵੀ, ਲੱਮੀ ਹੀ ਪਈ ਰਹੇਂਗੀ। ਭਰਾ ਆਇਆ, ਕੁਝ ਚਾਹ ਪਾਣੀ ਲਿਆ—।

"ਉਠਦੀ ਹਾਂ—।" ਕਹਿੰਦੀ ਹੋਈ ਭਾਬੀ ਉਠਣ ਦਾ ਯਤਨ ਕਰਣ ਲਗੀ।

"ਮੈਂ ਕਿਹਾ—।" ਰਹਿਣ ਦਿਉ ਚਾਹ ਤੇ ਮੈਂ ਪੀਕੇ ਆਇਆ ਹਾਂ। ਤੁਸੀ ਤਕਲੀਫ ਨਾ ਕਰੋ—।"

ਅਨਰੋਧ ਕਰਕੇ ਉਹਨਾਂ ਨੂੰ ਉਠਣ ਨਾ ਦਿਤਾ।

ਫਿਰ ਬਹੁਤ ਰਾਤ ਤਕ ਉਹਨਾਂ ਦੇ ਨੇੜੇ ਬੈਠਾ ਮੈਂ ਘਰ ਬਾਰ ਦੀਆਂ ਗੱਲਾਂ ਕਰਦਾ ਰਿਹਾ। ਰਹਿ ਰਹਿ ਕੇ ਮੈਂ ਉਹਨਾਂ ਦੀ ਦਯਨੀਕ ਦਸ਼ਾ ਤੇ ਕੁਝ ਸੋਚਣ ਲਈ ਵਿਵਸ਼ ਹੋ ਜਾਂਦਾ ਸੀ। ਕਦੇ ਸੋਚਦਾ ਕਿੰਨਾ ਸਧਾਰਨ ਜੀਵਨ ਹੈ ਇਹਨਾਂ ਦਾ ਲੇਕਿਨ ਕਿੰਨੇ ਪੂਰੇ ਵਿਸ਼ਵਾਸ ਅਤੇ ਸ਼ਰਧਾ ਦਾ ਦਾ ਜੀਵਨ ਜੀ ਰਹੇ ਹਨ ਇਹ ਲੋਕ।

ਜਦੋਂ ਉਥੋਂ ਵਿਦਾ ਹੋਣ ਲਗਾ ਭਾਈ ਜੀ ਨੇ ਕਿਹਾ— "ਕਲ ਨੂੰ ਮੇਰੇ ਲਈ ਕੁਝ ਵਕਤ ਕਢ ਸਕੇਂਗਾ?" ਮੈਂ ਸੋਚਿਆ ਸ਼ਾਇਦ ਉਹ ਆਪਣੀ ਆਦਤ ਤੋਂ ਮਜਬੂਰ ਮੈਨੂੰ ਪੁਰਾਣੇ ਗੁਰਦਵਾਰਿਆਂ ਦੇ ਦਰਸ਼ਨ ਕਰਾਉਣਾ ਚਾਹੁੰਦੇ ਹੋਣਗੇ, ਪੁਰਾਣੀਆਂ ਸਾਖੀਆਂ ਸੁਣਾਉਣ ਵਿਚ ਤਾਂ ਉਹ ਵਿਸ਼ੇਸ਼ ਅਨੰਦ ਅਨੁਭਵ ਕਰਦੇ ਹਨ। ਇਸ ਲਈ ਮੈਂ ਪਹਿਲਾਂ ਹੀ ਪੁਛ ਲਿਆ—"ਕੀ ਕਿਤੇ ਜਾਣ ਦਾ ਇਰਾਦਾ ਹੈ?"

ਉਹਨਾਂ ਕਿਹਾ—"ਹਾਂ। ਕਚਹਿਰੀ—।

"ਕਚਹਿਰੀ—। ਅਸਚਰਜਤਾ ਨਾਲ ਮੈਂ ਪੁਛਿਆ— "ਉਹ ਕਿਉਂ—।"

ਇਕ ਕੰਮ ਹੈ—। ਉਹਨਾਂ ਕਿਹਾ—"ਕਲ ਦਸਾਂ—।"

ਮੈਂ ਹੋਰ ਕੁਝ ਪੁਛਣਾ ਉਚਿੱਤ ਨਹੀਂ ਸਮਝਿਆ।

ਦੂਸਰੇ ਦਿਨ ਸਵੇਰੇ ਲਗ ਭਗ ਨੌ ਵਜੇ ਮੈਂ ਉਹ[illegible] ਦੇ ਨਾਲ ਕਚਿਹਰੀ ਜਾ ਰਿਹਾ ਸੀ। ਨਾਲ ਤੁਰਦੇ ਤੁ[illegible] ਉਹ ਬੋਲੇ—"ਆਪਣੀ ਭਾਬੀ ਦਯਾ ਵਤੀ ਬਾਰੇ ਤੇਰਾ ਵਿਚਾਰ ਹੈ—?"

ਮੈਂ ਉਹਨਾਂ ਦੇ ਇਸ ਸਵਾਲ ਦਾ ਮਤਲਬ ਨ[illegible] ਸਮਝ ਸਕਿਆ ਮੈਂ ਚੁਪ ਚਾਪ ਉਹਨਾਂ ਦੇ ਮੂੰਹ ਵਲ ਦੇਖ[illegible] ਲਗਾ।

ਉਹ ਦੁਖੀ ਲਹਿਜੇ ਵਿਚ ਬੋਲੇ—"ਦੇਖੋ ਮੈਂ ਆ[illegible] ਜੀਵਨ ਵਿਚ ਉਹਨੂੰ ਕੋਈ ਸੁਖ ਨਹੀਂ ਦਿਤਾ। ਹਮੇ[illegible] ਆਪਣੀ ਦਯਾ ਅਤੇ ਕ੍ਰਿਪਾ ਦਾ ਪਾਤਰ ਬਣਾਕੇ ਰਖਿਆ[illegible] ਮੈਂ ਉਹਨੂੰ ਜੋ ਕੁਝ ਲਿਆ ਕੇ ਦਿਤਾ, ਉਹਨੇ ਉਹੀ ਖਾਧ[illegible] ਜੋ ਦਿਤਾ ਉਹੀ ਪਹਿਨਿਆ। ਆਪਣੇ ਮੂੰਹੋਂ ਉਹਨੇ ਕ[illegible] ਕੁਝ ਨਹੀਂ ਮੰਗਿਆ। ਕੀ ਉਹਨੂੰ ਆਪਣੇ ਜੀਵਨ ਵਿ[illegible] ਕਿਸੇ ਚੀਜ਼ ਦੀ ਆਵਸ਼ਕਤਾ ਨਹੀਂ—?

ਮੈਂ ਸੋਚ ਵਿਚ ਪੈ ਗਿਆ। ਉਹਨਾਂ ਦੀ ਗਲ [illegible] ਕੀ ਜਵਾਬ ਦਿਆਂ। ਮੇਰੇ 'ਮੂੰਹੋਂ' ਕੋਈ ਹਾਂ ਜਾਂ ਨਾ, ਸੁਣਕੇ ਉਹਨਾਂ ਫਿਰ ਆਪਣੀ ਗਲ ਦੁਹਰਾਈ—"ਬੋ[illegible] ਕਿਉਂ ਤੇਰੀ ਭਾਬੀ ਕੁਝ ਨਹੀਂ ਚਾਹੁੰਦੀ—?",

ਮੈਂ ਹੌਲੀ-ਜਿਹੀ ਬੋਲਿਆ—"ਉਹਨਾਂ ਨੂੰ ਤੁਹਾ[illegible] ਸਿਵਾ ਹੋਰ ਕੀ ਚਾਹੀਦਾ—?"

ਉਹ ਆਪਣੀ ਹੀ ਭਾਵਨਾ ਵਿਚ ਡੁਬੇ ਹੋਏ ਬੋਲੇ[illegible] "ਤਾਂ ਫਿਰ ਨਾ-ਜਾਣੇ ਮੈਂ ਆਪਣੇ ਮਨ ਵਿਚ ਇੰਨੀ[illegible] ਗੱਲਾਂ ਕਿਉਂ ਸੋਚਦਾ ਹਾਂ। ਕਿਉਂ ਏਡਾ ਵਿਵਸ਼ ਹੋ ਗਿ[illegible] ਹਾਂ। ਅਜਿਹਾ ਲਗਦਾ ਹੈ ਬਹੁਤ ਦਿਨਾਂ ਤੋਂ ਕੋਈ ਭੁ[illegible] ਕਰਦਾ ਆ ਰਿਹਾ ਹਾਂ—। ਕੁਝ ਸੋਚਣਾ ਅਤੇ ਕਰ[illegible] ਚਾਹੀਦਾ ਸੀ ਮੈਨੂੰ। ਪਰ ਮੈਂ ਨਹੀਂ ਕੀਤਾ।

ਮੈਨੂੰ ਆਪਣੀ ਕੋਈ ਚਿੰਤਾ ਨਹੀਂ ਲੇਕਿਨ ਵਿਚਾ[illegible] ਤੇਰੀ ਭਾਬੀ।

ਮੈਂ ਵਿਚੋਂ ਹੀ ਬੋਲ ਪਿਆ—"ਸ਼ਾਇਦ ਉਹਨਾਂ ਤੁਹਾਡੇ ਨਾਲ ਕੋਈ ਸ਼ਿਕਾਇਤ ਨਹੀਂ ਕੀਤੀ। ਪਰ [illegible] ਇਸਤ੍ਰੀ ਦੇ ਵਿਭਿੰਨ ਰੂਪਾਂ ਨੂੰ ਜਾਣਦਾ ਹਾਂ। ਜਿਥੇ ਉ[illegible] ਪਤਨੀ ਬਣੀ ਮਾਂ ਬਨਣ ਦੀ ਲਾਲਸਾ ਵੀ ਉਹਦੇ ਮਨ ਵਿ[illegible]

ਰਹੀ ਹੈ। ਪਰ ਇਹ ਤਾਂ ਸਭ ਕੁਝ ਵਾਹਿਗੁਰੂ ਦੇ ਹਥ ਸੀ— ਹੈ ਨਾ—?

ਮੈਂ ਕਿਹਾ—"ਹਾਂ—।"

ਉਹ ਬੋਲੇ—ਲੇਕਿਨ ਉਮਰ ਢਲਦੇ ਹੋਏ ਦਿਨ ਦੀ ਤਰ੍ਹਾਂ ਬੀਤ ਗਈ।"

ਮੈਂ ਉਹਨਾਂ ਦੀ ਬਿਰਧ ਅਵਸਥਾ ਤੇ ਵਿਚਾਰ ਕਰਨ ਲਗਾ ਉਹ ਲਗਾਤਾਰ ਕਹਿੰਦੇ ਗਏ - ਮੈਂ ਬਿਮਾਰ ਰਹਿੰਦਾ ਹਾਂ ਅਤੇ ਉਹ ਪਰੇਸ਼ਾਨ—।

"ਪਰ ਭਰਾ ਜੀ—।" ਮੈਂ ਹੈਰਾਨ ਜਿਹਾ ਬੋਲਿਆ— ਤੁਹਾਨੂੰ ਇਡਾ ਪਰੇਸ਼ਾਨ ਪਹਿਲਾਂ ਕਦੀ ਨਹੀਂ ਵੇਖਿਆ।"

ਉਹ ਸ਼ਾਂਤ ਭਾਵ ਨਾਲ ਕਹਿਣ ਲਗੇ—ਕਚਿਹਰੀ ਕਿਹੜੀ ਲੋੜ ਨਾਲ ਜਾ ਰਿਹਾ ਹਾਂ। ਮੈਂ ਮਕਾਨ ਤੇਰੀ ਭਾਬੀ ਦੇ ਨਾਂ ਲਿਖਵਾ ਦੇਣਾ ਚਾਹੁੰਦਾ ਹਾਂ। ਤੂੰ ਜਾਣਦਾ ਹੈ ਇਹਨੂੰ ਮੈ ਇਕ-ਇਕ ਇੱਟ ਇਕਠੀ ਕਰਕੇ ਬਣਾਇਆ ਸੀ। ਪੈਸਿਆਂ ਨਾਲ ਨਹੀਂ ਜੁਗਤ ਨਾਲ। ਕਲ ਜਦੋਂ ਮੈਂ ਅੱਖਾਂ ਮੀਟ ਲਈਆਂ ਤਾਂ ਨਾ-ਜਾਣੇ ਕਿੰਨੇ ਵਾਲੀ ਵਾਰਸ ਉਠ ਖੜੇ ਹੋਣਗੇ। ਤੂੰ ਜਾਣਦਾ ਹੈਂ ਦਯਾ ਵੰਤੀ ਨੂੰ ਲਿਆਉਣ ਲਈ ਮੈਂ ਘੋੜੀ ਨਹੀਂ ਚੜ੍ਹਿਆ ਸੀ। ਵਾਜੇ ਨਹੀਂ ਵੱਜੇ ਸੀ। ਨਾ ਉਹ ਡੋਲੀ ਵਿਚ ਬਹਿ ਕੇ ਮੇਰੇ ਘਰ ਆਈ ਸੀ। ਲੋਕੀਂ ਨਾ ਜਾ ਜਾਣੇ ਕੀ ਸਮਝਣ। ਪਰ ਉਹਨੇ ਮੇਰੇ ਨਾਲ ਜੀਵਨ ਬਤੀਤ ਕੀਤਾ ਹੈ। ਮੈਂ ਅਜ ਤਕ ਉਹਨੂੰ ਕੁਝ ਨਹੀਂ ਦਿਤਾ ਅਤੇ ਅਜ ਤੋਂ ਆਪਣੀ ਉਹਨੂੰ ਸਾਰੀ ਜਾਇਦਾਦ, ਇਹ ਘਰ ਉਹਦੇ ਨਾਂ ਲਿਖਵਾ ਦੇਣਾ ਚਾਹੁੰਦਾ ਹਾਂ।

ਗਲ ਮੇਰੀ ਸਮਝ ਵਿਚ ਨਹੀਂ ਆਈ—"ਕੀ ਸਚ-ਮੁਚ ਭਾਈ ਜੀ ਅਜਿਹਾ ਕਰਕੇ ਆਪਣਾ ਇਕ ਬਹੁਤ ਵਡਾ (ਫਰਜ਼) ਨਿਭਾ ਰਹੇ ਹਨ। ਜੇਕਰ ਉਹਨਾਂ ਨੂੰ ਇਸੇ ਗਲ ਦੀ ਚਿੰਤਾ ਸੀ ਤਾਂ ਇਡੀ ਦੇਰ ਕਿਉਂ ਕੀਤੀ—? ਮੈਂ ਦਿਲ ਵਿਚ ਅਨੇਕਾਂ ਗੱਲਾਂ ਸੋਚਦਾ ਰਿਹਾ।

ਉਹ ਸਾਰਾ ਦਿਨ ਕਚਿਹਰੀ ਵਿਚ ਬੀਤ ਗਿਆ। ਜਦੋਂ ਕੰਮ ਮੁਕਾ ਕੇ ਘਰ ਵਲ ਨੂੰ ਮੁੜੇ ਤਾਂ ਸ਼ਮ ਹੋ ਚੁਕੀ ਸੀ। ਘਰ ਪਹੁੰਚ ਕੇ ਦਯਾ ਵੰਤੀ ਨੂੰ ਸਾਰੀ ਖਬਰ ਸੁਣਾਈ। ਉਹਨੇ ਕੋਈ ਉਤਸੁਕਤਾ ਪ੍ਰਗਟ ਨਹੀਂ ਕੀਤੀ। ਉਹਨਾਂ ਨੇ ਸਾਰੇ ਕਾਗਜ਼ਾਤ ਅਲਮਾਰੀ ਵਿਚ ਰੱਖ ਦਿਤੇ। ਦੂਸਰੇ ਦਿਨ ਭਾਈ ਸਾਹਿਬ ਕੁਝ ਸੰਤੁਸ਼ਟ ਦਿਖਾਈ ਦੇ ਰਹੇ ਸੀ। ਉਹ ਮੈਨੂੰ ਹਮੇਸ਼ਾ ਵਾਂਗੂੰ ਧਰਮ ਕਰਮ ਅਤੇ ਗਿਆਨ ਧਿਆਨ ਦੀਆਂ ਗੱਲਾਂ ਦਸਦੇ ਰਹੇ।

ਇਕ ਦਿਨ ਨਾ-ਜਾਣੇ ਕਿਉਂ ਮੈਂ ਭਾਈ ਜੀ ਤੋਂ ਕੁਝ ਉਤਸੁਕਤਾ ਪੂਰਵਕ ਪੁਛਿਆ—"ਭਰਾ ਜੀ ਕੀ ਤੁਹਾਡੇ ਮਨ ਵਿਚ ਕਦੀ ਬਹੁਤ ਧਨ ਕਮਾਉਣ ਅਤੇ ਧਨਾਢ ਬਨਣ ਦੀ ਇੱਛਾ (ਲਾਲਸਾ) ਨਹੀਂ ਜਾਗੀ। ਬਹੁਤਾ ਚੰਗਾ, ਖਾਣ ਅਤੇ ਬਹੁਤਾ ਚੰਗਾ ਪਹਿਨਣ ਦੀ ਇੱਛਾ ਨਹੀਂ ਹੋਈ—?

ਉਹ ਹੱਸ ਕੇ ਬੋਲੇ—"ਮੈਨੂੰ ਇੰਨਾ ਸੋਚਣ ਦੀ ਕਦੀ ਕਦੀ ਫੁਰਸਤ ਹੀ ਨਹੀਂ ਮਿਲੀ।"

ਮੈਨੂੰ ਉਹਨਾਂ ਤੋਂ ਹੋਰ ਅਗੇ ਕੁਝ ਪੁਛਣ ਦੀ ਇੱਛਾ ਨਹੀਂ ਹੋਈ।

ਰੋਜ਼ ਉਹਨਾਂ ਨੂੰ ਮਿਲਦਾ ਸੀ ਅਤੇ ਦਿਲ ਨੂੰ ਛੂਹ ਲੈਣ ਵਾਲੀਆਂ ਸੁਹਣੀਆਂ ਗੱਲਾਂ ਸੁਣ-ਸੁਣ ਕੇ ਨਿਹਾਲ ਹੁੰਦਾ ਰਹਿੰਦਾ ਸੀ।

ਮੈਨੂੰ ਉਹ ਦਿਨ ਯਾਦ ਹੈ, ਜਦੋਂ ਮੈਂ ਵਿਦਾ ਹੋਣ ਵੇਲੇ ਉਹਨਾਂ ਨੂੰ ਬਿਮਾਰ ਦੇਖ ਕੇ ਕਿਹਾ ਸੀ—"ਭਰਾ ਜੀ ਹੁਣ ਮੈਂ ਇਧਰ ਜਲਦੀ ਨਹੀਂ ਆ ਸਕਾਂ ਗਾ। ਆਪਣੀ ਰਾਜ਼ੀ ਖੁਸ਼ੀ ਦੀ ਚਿਠੀ ਜ਼ਰੂਰ ਭੇਜਦੇ ਰਹਿਣਾ।"

ਉਹ ਭਾਵ ਪੂਰਣ ਸ਼ਬਦਾਂ ਵਿਚ ਬੋਲੇ ਸੀ—"ਆਦਮੀ ਨੂੰ ਆਪਣੇ ਜੀਵਨ ਵਿਚ ਸੰਜੋਗ ਅਤੇ ਵਿਜੋਗ ਸਭੇ ਕੁਝ ਵੇਖਣਾ ਪੈਂਦਾ ਹੈ। ਇਹਦੇ ਨਾਲ ਮਨ ਨੂੰ ਦੁਖੀ ਨਹੀਂ ਕਰਨਾ ਚਾਹੀਦਾ। ਮਨ ਲਵੋ ਜੇ ਕਿਧਰੇ ਤੂੰ ਸਾਲ ਦੋ ਸਾਲੀਂ ਫਿਰ ਇਥੇ ਆਵੇਂ ਅਤੇ ਮੈਨੂੰ ਨਾ ਵੇਖ ਸਕੇਂ, ਸਿਰਫ ਮੇਰਾ ਨਾਂ ਹੀ ਸੁਨਣ ਨੂੰ ਮਿਲੇ, ਸ਼ਮਸ਼ਾਨ ਘਾਟ ਵਿਚ ਵੀ ਮੇਰਾ ਨਿਸ਼ਾਨ ਨਾ ਮਿਲੇ, ਤਾਂ ਕੀ ਇਹ ਗਲੀ-ਮੁਹਲਾ ਸੁੰਨਸਾਨ ਪੈ ਜਾਵੇਗਾ—ਇਥੇ ਸਭ ਕੁਝ ਬਦਲ ਜਾਵੇਗਾ ? ਨਹੀਂ—ਨਹੀਂ ਬਿਲਕੁਲ ਨਹੀਂ। ਦੇਖੋ ਇਡੇ ਭਾਵੁਕ ਨਾ ਬਣੋ—।

ਮੈਂ ਨਿਰੁਤਰ ਹੋ, ਭਾਈ ਜੀ ਅਗੇ ਸਿਰ ਝੁਕਾ ਦਿਤਾ ਸੀ।

ਮੈਂ ਉਹਨਾਂ ਤੋਂ ਬਹੁਤ ਦੂਰ ਆ ਗਿਆ। ਅਤੇ ਆਪਣੀ ਦੁਨੀਆ ਦੇ ਝਮੇਲਿਆਂ ਵਿਚ ਗੁਆਚ ਗਿਆ। ਉਹ ਮੇਰੇ ਨੇੜੇ ਦੇ ਕੋਈ ਸਕੇ-ਸਬੰਧੀ ਨਹੀਂ ਸਨ। ਨਾ ਦੂਰ ਦਾ ਰਿਸ਼ਤਾ ਸੀ। ਉਹਨਾਂ ਦੀ ਕੋਈ ਚਿਠੀ ਮੈਨੂੰ ਕਦੀ ਨਹੀਂ ਮਿਲੀ।"

ਇਕ ਦਿਨ ਉਡਦੀ ਉਡਦੀ ਖਬਰ ਸੁਣੀ ਸੀ ਕਿ ਉਹ ਇਸ ਸੰਸਾਰ ਤੋਂ ਵਿਦਾ ਹੋ ਚੁਕੇ ਹਨ। ਸੁਣ ਕੇ ਬਹੁਤ ਦੁਖ ਹੋਇਆ। ਉਹਨਾਂ ਦੀ ਇਹ ਗਲ ਮੈਨੂੰ ਰਹਿ ਰਹਿ ਕੇ ਯਾਦ ਆਉਂਦੀ ਰਹੀ। "ਆਦਮੀ ਨੂੰ ਜੀਵਨ ਵਿਚ ਸੰਜੋਗ ਵਿਜੋਗ ਸਭੋ ਕੁਝ ਵੇਖਣਾ ਪੈਂਦਾ ਹੈ। ਇਹਦੇ ਨਾਲ ਮਨ ਨੂੰ ਦੁਖੀ ਨਹੀਂ ਕਰਨਾ ਚਾਹੀਦਾ--ਸੋਚਦਾ ਰਿਹਾ, ਹੁਣ ਜਦੋਂ ਅੰਮ੍ਰਿਤਸਰ ਗਿਆ ਤਾਂ ਸ਼ਾਇਦ ਮੈਂ ਉਹਨਾਂ ਨੂੰ ਨਾ ਵੇਖ ਸਕਾਂ। ਭਾਬੀ ਦਯਾ ਵੰਤੀ ਹੋਵੇਗੀ ਅਤੇ ਉਹਨਾਂ ਦਾ ਸੁੰਨਾ-ਸੁੰਨਾ ਜਿਹਾ ਘਰ। ਭਾਈ ਸਾਹਿਬ ਦਾ ਪਰਛਾਵਾਂ ਤਕ ਵੀ ਦਿਖਾਈ ਨਾ ਦੇਵੇਗਾ।

ਦੋ ਢਾਈ ਵਰ੍ਹਿਆਂ ਮਗਰੋਂ ਜਦੋਂ ਮੈਂ ਅੰਮਿਤਸਰ ਗਿਆ। ਤਾਂ ਸਭ ਤੋਂ ਪਹਿਲਾਂ ਮੇਰੀਆਂ ਅਖਾਂ ਭਾਈ ਸਾਹਿਬ ਨੂੰ ਲਭਣ ਲਗੀਆਂ—ਪਰ ਉਹ ਕਿਥੋਂ ਦਿਖਾਈ ਦਿੰਦੇ—। ਉਹਨਾਂ ਨੇ ਕਿਹਾ ਸੀ -"ਮਨ ਲਉ ਜੇਕਰ ਤੂੰ ਸਾਲ ਦੋ ਸਾਲੀਂ ਆਵੇ ਅਤੇ ਤੈਨੂੰ ਮੇਰਾ ਕੋਈ ਨਿਸ਼ਾਨ ਨਾ ਮਿਲੇ ਤਾਂ ਕੀ ਗਲੀ ਮਹਲਾ ਸੁੰਨਸਾਨ ਹੋ ਜਾਵੇਗਾ - ਨਹੀਂ -- ਨਹੀਂ ਬਿਲਕੁਲ ਨਹੀਂ -।" ਪਰ ਮੈਨੂੰ ਤਾਂ ਉਹਨਾਂ ਬਿਨਾਂ ਸਾਰੀ ਗਲੀ ਸਾਰਾ ਮਹਲਾ ਸੁੰਨਸਾਨ ਹੀ ਨਜ਼ਰ ਆ ਰਿਹਾ ਸੀ। ਦਿਲ ਕੀਤਾ ਭਾਬੀ ਨੂੰ ਮਿਲ ਜਾਂਵਾ। ਪਰ ਵੇਖਿਆ ਉਹਦੇ ਘਰ ਵਿਚ ਕੋਈ ਦੂਸਰੇ ਕਬਜ਼ਾ ਜਮਾਈ ਬੈਠੇ ਸਨ। ਪੁਛਣ ਤੇ ਪਤਾ ਲਗਾ ਉਹ ਇਸ ਘਰ ਤੋਂ ਚਲੀ ਗਈ ਹੈ। ਰਿਸ਼ਤੇਦਾਰਾਂ ਨੇ ਜ਼ਬਰਦਸਤੀ ਘਰ ਤੇ ਕਬਜ਼ਾ ਕਰ ਲਿਆ ਹੈ।

ਆਂਢੀਆਂ-ਗੁਆਂਢੀਆਂ ਤੋਂ ਪੁੱਛਿਆ "ਉਹ ਕਿਥੇ ਗਈ।"

ਉਹਨਾਂ ਕਿਹਾ—"ਉਹਦਾ ਕੋਈ ਹੋਰ ਟਿਕਾਣਾ ਨਹੀਂ—। ਹਰਿਮੰਦਰ ਸਾਹਿਬ ਦੇ ਲਾਗੇ ਹੀ ਕਿਤੇ ਮਿਲ ਜਾਵੇਗੀ।

ਦਿਲ ਵਿਚ ਅਸਹਿ ਤੇ ਅਕਹਿ ਪੀੜਾ ਦਾ ਪ੍ਰਭਾਵ ਉਮਡ ਆਇਆ। ਵਿਚਾਰੇ ਭਾਈ ਜੀ ਦੀ ਆਤਮਾ ਕਿੰਨੀ ਦੁਖੀ ਹੋਵੇਗੀ। ਮੈਂ ਉਹਨੂੰ ਮਿਲ ਨਾ ਸਕਿਆ।

ਇਕ ਦਿਨ ਮੈਂ ਹਰਿਮੰਦਰ ਸਾਹਿਬ ਸਿਰ ਝੁਕਾਏ ਤੁਰ ਰਿਹਾ ਸੀ ਕਿ ਅਚਾਨਕ ਕਿਸੇ ਨਾਲ ਟਕਰਾਉਂਦੇ ਟਕਰਾਉਂਦੇ ਬਚਿਆ। ਨਜ਼ਰਾਂ ਚੁਕਕੇ ਵੇਖਿਆ ਤਾਂ ਭਾਬੀ ਦਯਾ ਵੰਤੀ ਖੜੀ ਸੀ।

"ਭਾਬੀ ਜੀ—।" ਮੇਰੇ ਮੂਹੋਂ ਨਕਲਿਆ -"ਤੂੰ —?"

ਉਹ ਵਿਚੋਂ ਹੀ ਬੋਲ ਪਈ - 'ਠੀਕ ਤੇ ਹੈਂ ਭਰਾਵਾ ?"

ਮੈਂ ਕਿਹਾ —"ਠੀਕ ਹਾਂ" ਅਤੇ ਭਰਾ ਜੀ ਦੀ ਮੌਤ ਤੇ ਅਫਸੋਸ ਪ੍ਰਗਟ ਕੀਤਾ—'ਉਹਨਾਂ ਤੋਂ ਬਿਨਾਂ ਤਾਂ ਸਾਰਾ ਮੁਹਲਾ - ਸਾਰੀ ਗਲੀ ਸੁੰਨੀ ਪਈ ਹੈ।"

ਭਾਬੀ ਬੋਲੀ —"ਇਹ ਤਾਂ ਨਿਤ ਦੀ ਖੇਡ ਹੈ—।"

ਮੈਂ ਪੁਛਿਆ —'ਕੀ ਇਹ ਸੱਚ ਹੈ ਕਿ ਤੁਹਾਡੇ ਰਿਸ਼ਤੇਦਾਰਾਂ ਨੇ ਤੁਹਾਨੂੰ ਘਰੋਂ ਕਢ ਦਿਤਾ ਹੈ।"

ਉਹਨਾਂ ਕਿਹਾ—"ਮੈਂ ਇਕਲੀ ਇਡੇ ਵਡੇ ਘਰ ਵਿਚ ਕੀ ਕਰਦੀ। ਮੈਨੂੰ ਤੇ ਉਹ ਘਰ ਵੱਢ ਖਾਣ ਨੂੰ ਦੌੜਦਾ ਸੀ ਮੈਂ ਆਪੇ ਹੀ ਉਹ ਘਰ ਛਡ ਦਿਤਾ।"

ਮੈਂ ਸੁਆਲ ਕੀਤਾ —"ਹੁਣ ਕਿਥੇ ਰਹਿੰਦੇ ਹੋ ?"

ਉਹਨੇ ਕਿਹਾ —"ਜਿਥੇ ਤੇਰੇ ਭਰਾ ਜੀ ਰਹਿੰਦੇ ਹਨ,—?"

ਭਰਾ ਜੀ ।" ਮੈਂ ਉਹ ਸ਼ਬਦ ਦੁਹਰਾਏ—ਉਹ ਭਾਈ ਸਾਹਿਬ—ਉਹ ਤੇ—।"

"ਉਹ ਇਥੇ ਹੀ ਰਹਿੰਦੇ ਹਨ —?" ਭਾਬੀ ਵਿਚੋਂ ਹੀ ਬੋਲ ਪਈ—ਮੈਂ ਉਹਨਾਂ ਨੂੰ ਕਈ ਵਾਰੀ ਇਸ ਪ੍ਰਕਰਮਾ ਵਿਚ ਫਿਰਦਿਆਂ-ਤੁਰਦਿਆਂ ਵੇਖਿਆ।

ਮੈਨੂੰ ਸ਼ੱਕ ਹੋਇਆ ਕਿ ਭਾਬੀ ਆਪਣੇ ਦਿਮਾਗ ਦਾ ਸੰਤੁਲਿਨ ਗਵਾ ਬੈਠੀ ਹੈ। ਮੈਂ ਪੁਛਿਆ —"ਭਾਬੀ ਜੀ ਤੁਹਾਡੀ ਤਬੀਅਤ ਤੇ ਠੀਕ ਹੈ ਨਾਂ—?"

ਉਹ ਹਸਣ ਲਗੀ—"ਇੰਨੀ ਜਿੰਨੀ ਗਲ ਪਿਛੇ ਤੂੰ ਮੈਨੂੰ ਪਾਗਲ ਸਮਝ ਬੈਠਿਆ। ਸੁਣ ! ਉਹ ਕਿਹਾ ਕਰਦੇ ਸਨ। ਦਯਾ ਵੰਤੀ ਜਦੋਂ ਇਕਲਾ ਤੇਰਾ ਮਨ ਪਰੇਸ਼ਾਨ ਹੋ ਜਾਵੇ — ਤਾਂ ਕਿਸੇ ਅੰਨ੍ਹੇ ਨੂੰ ਵੇਖ ਲਿਆ ਕਰੀਂ ਬਸ ਮੈਂ ਵੀ ਤੈਨੂੰ ਨਜ਼ਰ ਆ ਜਾਵਾਂਗਾ। ਸੋ ਮੈਂ ਜਦੋਂ ਵੀ ਕਿਸੇ ਸੂਰਮਾ ਸਿੰਘ ਨੂੰ ਵੇਖਦੀ ਹਾਂ ਅਤੇ ਜੇਕਰ ਮੈਨੂੰ ਉਹਦੀ ਸੇਵਾ ਦਾ ਅਵਸਰ ਮਿਲ ਜਾਂਦਾ ਹੈ ਤਾਂ—ਤਾਂ ਮੈਂ ਸਭ ਕੁਝ ਪਾ ਲੈਂਦੀ ਹਾਂ।"

ਮੈਂ ਚੁਪ-ਚਾਪ ਉਹਨਾਂ ਦੀਆ ਗੱਲਾਂ ਸੁਣਦਾ ਰਿਹਾ। ਉਹ ਢੇਰ ਸਾਰੀਆਂ ਗੱਲਾਂ ਕਰਨ ਲਗੀ ਸੀ। ਪਰ ਉਹਨਾਂ ਆਪਣੇ ਦੁਖਾਂ ਅਤੇ ਕਸ਼ਟਾਂ ਦੀ ਕੋਈ ਚਰਚਾ ਨਹੀਂ ਕੀਤੀ।

ਜਿਵੇਂ ਉਹਨਾਂ ਦਾ ਜੀਵਨ ਇਹ ਸਭ ਕੁਝ ਤੋਂ ਮੁਕਤ ਸੀ। ਮੈਂ ਉਹਨਾਂ ਦੀਆਂ ਗੱਲਾਂ ਸੁਣਦਾ ਹੋਇਆ ਹੌਲੀ ਹੌਲੀ ਉਹਨਾਂ ਦੇ ਨਾਲ ਤੁਰਦਾ ਪਿਆ ਸੀ। ਮੈਨੂੰ ਅਜਿਹਾ ਲਗ ਰਿਹਾ ਸੀ ਜਿਵੇਂ ਦਰਅਸਲ ਮੇਰੇ ਨਾਲ ਭਾਈ ਸਾਹਿਬ ਤੁਰ ਰਹੇ ਹਨ। ਉਹ ਤੇ ਮਰ ਚੁਕੇ ਸਨ। ਪਰ ਉਹਨਾਂ ਦੀ ਆਤਮਾ ਭਾਬੀ ਜੀ ਦੇ ਸਰੀਰ ਵਿਚ ਪ੍ਰਵੇਸ਼ ਕਰ ਗਈ ਸੀ।



# ਸਿਗਰਟ ਪੀਣ ਵਾਲਿਆਂ ਦੀਆਂ ਬੀਵੀਆਂ ਸਾਵਧਾਨ !

—ਤਰੁਨ ਸਿੰਘ ਤਰੁਣ—

ਅਖਬਾਰਾਂ ਅਤੇ ਹੋਰ ਪਤ੍ਰਿਕਾਵਾਂ ਵਿਚ ਛਪਣ ਵਾਲੇ ਵਿਵਾਹਿਕ ਇਸ਼ਤਿਹਾਰਾਂ ਵਿਚ ਅਕਸਰ ਇਕ ਆਦਰਸ਼ ਕਮਾਊ ਅਤੇ ਮਿਲਣਸਾਰ ਜੀਵਨ ਸਾਥੀ ਦੀ ਮੰਗ ਕੀਤੀ ਹੁੰਦੀ ਹੈ। ਪਰ ਹੁਣ ਇਸ ਸਭ ਕੁਝ ਦੇ ਨਾਲ ਨਾਲ ਜੇਕਰ ਇਹ ਵੀ ਪੜ੍ਹਨ ਵਿਚ ਆਵੇ ਕਿ 'ਕੇਵਲ ਸਿਗਰੇਟ ਨਾ ਪੀਣ ਵਾਲੇ ਹੀ ਪਤਰ ਵਿਓਹਾਰ ਕਰਨ' ਤਾਂ ਕੋਈ ਹੈਰਾਨੀ ਵਾਲੀ ਗੱਲ ਨਾ ਹੋਵੇਗੀ। ਕਦੇ ਕਿਸੇ ਦੇ ਮਨ ਵਿਚ ਇਹ ਵਿਚਾਰ ਸੁਪਨੇ ਵਿਚ ਵੀ ਨਾ ਆਇਆ ਹੋਵੇਗਾ ਕਿ ਇਕ ਆਦਮੀ ਦੀ ਤੰਬਾਕੂ ਨੋਸ਼ੀ (Smoking) ਕਿਸੇ ਦੂਸਰੇ ਵਾਸਤੇ ਇਸ ਕਦਰ ਨੁਕਸਾਨਦੇਹ ਵੀ ਹੋ ਸਕਦੀ ਹੈ ਕਿ ਕਿਸੇ ਦੂਜੇ ਨੂੰ ਆਪਣੀ ਜਾਨ ਤੋਂ ਹੀ ਹੱਥ ਧੋਣਾ ਪਵੇ। ਇਹ ਗਲ ਉਹਨਾਂ ਪਤਨੀਆਂ ਉਤੇ ਜ਼ਿਆਦਾ ਪ੍ਰੌੜ੍ਹਤਾ ਨਾਲ ਲਾਗੂ ਹੁੰਦੀ ਹੈ ਜਿਨ੍ਹਾਂ ਦੇ ਪਤੀ ਸਿਗਰੇਟ ਦੇ ਵਿਅਸਨੀ ਹਨ।

ਹਾਲ ਵਿਚ ਹੀ ਹੋਏ ਇਕ ਜਪਾਨੀ ਅਧਿਅਨ ਵਿਚ ਇਹ ਗਲ ਸਾਹਮਣੇ ਆਈ ਹੈ ਕਿ ਬਹੁਤ ਜ਼ਿਆਦਾ ਤੰਬਾਕੂ ਪੀਣ ਵਾਲਿਆਂ ਦੀਆਂ ਤੰਬਾਕੂ ਨਾ ਪੀਣ ਵਾਲੀਆਂ ਪਤਨੀਆਂ ਨੂੰ ਫੇਫੜਿਆਂ ਦੇ ਕੈਂਸਰ ਦਾ ਖਤਰਾ ਦੋਗੁਣਾ ਹੁੰਦਾ ਹੈ। ਬਨਿਸਪਤ ਉਹਨਾਂ ਦੇ ਜਿਹਨਾਂ ਦੇ ਪਤੀ ਤੰਬਾਕੂਨੋਸ਼ੀ ਦਾ ਸ਼ਿਕਾਰ (ਵਿਅਸਨੀ) ਨਹੀਂ ਹਨ। ਇਸ ਵਿਚ ਸਾਰਿਆਂ ਨਾਲੋਂ ਅਸਾਧਾਰਨ ਤੱਥ ਇਹ ਸਾਹਮਣੇ ਆਇਆ ਹੈ ਕਿ ਪ੍ਰਤੱਖ ਰੂਪ ਵਿਚ ਤੰਬਾਕੂ-ਨੋਸ਼ੀ ਕਰਨ ਨਾਲ ਜਿੰਨਾ ਨੁਕਸਾਨ ਹੋ ਸਕਦਾ ਹੈ, ਉਸ ਤੋਂ ਅੱਧਾ ਜਾਂ ਇਕ ਤਿਹਾਈ ਨੁਕਸਾਨ ਇਸ ਤਰ੍ਹਾਂ ਅਪ੍ਰਤੱਖ (Passive Second hand or Involuntory) ਤੰਬਾਕੂ-ਨੋਸ਼ੀ ਕਰਨ ਨਾਲ ਹੋ ਸਕਦਾ ਹੈ। ਇਹ ਅਧਿਅਨ ਕਰਨ ਵਿਚ ਤਕਰੀਬਨ ੧੪ ਸਾਲ (੧੯੬੫ ਤੋਂ ੧੯੭੯ ਤਕ) ਲੱਗੇ ਅਤੇ ਇਸ ਅਧਿਅਨ ਵਿਚ ਕਰੀਬ ੨੬੪੦੦੦ ਲੋਕਾਂ ਨੇ (੧੨੦੦੦ ਮਰਦਾਂ ਅਤੇ ੧੪੨੦੦੦ ਔਰਤਾਂ), ਜਿਨ੍ਹਾਂ ਦੀ ਉਮਰ ੪੦ ਸਾਲ ਅਤੇ ਇਸ ਤੋਂ ਜ਼ਿਆਦਾ ਸੀ, ਹਿੱਸਾ ਲਿਆ।

ਇਸ ਅਧਿਅਨ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਅਪ੍ਰਤੱਖ ਜਾਂ ਅਸਿੱਧੇ ਰੂਪ ਵਿਚ ਕੀਤੀ ਤੰਬਾਕੂ-ਨੋਸ਼ੀ ਨਾਲ ਵੀ ਓਨਾ ਹੀ ਖਤਰਾ ਹੁੰਦਾ ਹੈ ਜਿਨ੍ਹਾ ਕਿ ਪ੍ਰਤੱਖ ਜਾ ਸਿੱਧੇ ਰੂਪ ਵਿਚ ਕੀਤੀ ਤੰਬਾਕੂ-ਨੋਸ਼ੀ ਨਾਲ ਹੁੰਦਾ ਹੈ। ਇਸ ਲਈ ਕੇਂਦਰੀ ਅਤੇ ਰਾਜ ਸਰਕਾਰਾਂ ਨੂੰ ਚਾਹੀਦਾ ਹੈ ਕਿ ਸਰਵ-ਜਨਕ ਭਵਨਾਂ (ਰੇਲਵੇ ਵੇਟਿੰਗ ਰੂਮ, ਸਿਨੇਮਾ ਜਾਂ ਬਸ ਵਗੈਰਾ) ਜਿਨ੍ਹਾਂ ਵਿਚ ਹਵਾ ਦੀ ਨਿਕਾਸੀ ਅਤੇ ਆਮਦ ਦਾ ਉਚਿਤ ਪ੍ਰਬੰਧ ਨਾ ਹੋਵੇ, ਉਹਨਾਂ ਭਵਨਾਂ ਵਿਚ ਤੰਬਾਕੂ ਪੀਣ ਤੇ ਪੂਰੀ ਤਰ੍ਹਾਂ ਪਾਬੰਦੀ ਲਾ ਦੇਵੇ। ਕਿਉਂਕਿ ਉਪ-ਰੋਕਤ ਅਧਿਅਨ ਅਨੁਸਾਰ ਜਿਹੜਾ ਪ੍ਰਾਣੀ ਤੰਬਾਕੂ ਦੇ ਧੂੰਏ ਦੇ ਜਿੰਨਾ ਜ਼ਿਆਦਾ ਅਸਰ ਵਿਚ ਰਹੇਗਾ, ਉਤਨਾ ਹੀ ਜ਼ਿਆਦਾ ਖਤਰਾ ਉਸ ਵਿਅਕਤੀ ਨੂੰ ਰਹੇਗਾ। ਉਨ੍ਹਨੂੰ ਵੀ ਪਤਨੀ ਨਾਲੋਂ ਜ਼ਿਆਦਾ ਪਤੀ ਦੇ ਨਿਕਟ ਹੋਰ ਕੌਣ ਰਹਿੰਦਾ ਹੈ। ਇਸ ਲਈ ਉਨ੍ਹਾਂ ਪਤਨੀਆਂ ਨੂੰ ਵੀ, ਜਿੰਨਾ ਦੇ ਪਤੀ ਤੰਬਾਕੂ ਜਿਹੀ ਨਾਮੁਰਾਦ ਚੀਜ਼ ਦੇ ਵਿਅਸਨੀ ਹਨ (ਘਟ ਤੋਂ ਘਟ ਆਪਣੀ ਜ਼ਿੰਦਗੀ ਵਾਸਤੇ ਹੀ) ਆਪਣੇ ਪਤੀਆਂ ਨੂੰ ਇਸ ਦੀ ਵਰਤੋਂ ਕਰਨ ਤੋਂ ਹੋੜਨ।

# ਸਿਗਰਟ ! ਇਕ ਅਣਪਛਾਤਾ ਖਤਰਾ

ਅਮਰੀਕੀ ਸਵਾਸਥ ਸੇਵਾ ਦੇ ਮੁਖ ਚਿਕਿਤਸਾ ਅਧਿ-ਕਾਰੀ ਦੀ ਤਾਜ਼ਾ ਰਿਪੋਰਟ ਸਿਗਰੇਟ ਤੋਂ ਪੈਦਾ ਹੋਣ ਵਾਲੇ ਕਈ ਭਿਆਨਕ ਖਤਰਿਆਂ ਵਲ ਧਿਆਨ ਖਿਚਦੀ ਹੈ। ਇਸ ਦੇ ਅਨੁਸਾਰ ਤੰਬਾਕੂ ਉਦਯੋਗ ਸਿਗਰਟ ਛਡ ਚੁਕੇ ਅਤੇ ਸਿਗਰਟ ਪੀਣ ਵਾਲਿਆਂ ਨੂੰ ਹੋਰ ਜ਼ਿਆਦਾ ਅਕਰਸ਼ਿਤ ਕਰਨ ਲਈ ਸਿਗਰਟਾਂ ਵਿਚ ਨਿਕੋਟੀਨ ਅਤੇ ਟਾਰ ਦੀ ਮਾਤਰਾ ਤਾਂ ਘਟ ਕਰੀ ਜਾ ਰਿਹਾ ਹੈ। ਪਰ ਇਸਦੇ ਕਾਰਨ ਹਰ ਕਸ਼ ਵਿਚ ਘਟਦੀ ਜਾ ਰਹੀ ਲਜ਼ਤ ਨੂੰ ਬਰਕਰਾਰ ਰਖਣ ਲਈ ਨਵੇਂ ਰਸਾਇਣ (Chemicals) ਮਿਲਾ ਰਿਹਾ ਹੈ। ਇਹਨਾਂ ਖਤਰਿਆਂ ਦਾ ਅੰਦਾਜ਼ਾ ਲਗਾਉਣ ਵਿਚ ਵੀ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਕਿਉਂਕਿ ਸਿਗਰਟ ਉਦਯੋਗ ਇਸ ਨੂੰ ਆਪਣਾ ਵਪਾਰਕ ਭੇਦ ਮੰਨਦਾ ਹੈ ਅਤੇ ਇਸ ਬਾਰੇ ਕੁਝ ਵੀ ਦਸਣ ਲਈ ਤਿਆਰ ਨਹੀਂ ਹੈ। ਇਹ ਵੀ ਮੁਮਕਿਨ ਹੈ ਕਿ ਸਿਗਰਟਾਂ ਵਿਚ ਜੋ ਕੁਝ ਵੀ ਮਿਲਾਇਆ ਜਾ ਰਿਹਾ ਹੈ ਉਹ ਨਿਕੋਟੀਨ ਜਾਂ ਟਾਰ ਨਾਲੋਂ ਵੀ ਵਧ ਖਤਰਨਾਕ ਹੋਵੇ।

ਇਸ ਲਈ ਸਿਗਰਟ ਸਮੋਕਰ ਇਸ ਅਣਪਛਾਤੇ ਖਤਰੇ ਦਾ ਸਾਹਮਣਾ ਕਰਨ ਲਈ ਤਿਆਰ ਹੋ ਜਾਣ।

ਅਨੁਭਵੀ ਵਲੋਂ ਅਟਾਰੀ ਜੀ ਲਈ

# ਕੁਝ ਹੋਰ ਕੌੜਾ ਕੌੜਾ

ਪੰਜਾਬੀ ਆਲੋਚਨਾ ਦਾ ਇਹ ਦੁਖਾਂਤ ਹੈ ਕਿ ਇਥੇ ਜਾਂ ਤਾਂ ਸੋਲ੍ਹਾਂ-ਕਲਾ ਸੰਪੂਰਨ ਆਲੋਚਕ ਹੀ ਪੈਦਾ ਹੋਏ ਹਨ ਅਤੇ ਜਾਂ ਫਿਰ...ਇਹਨਾਂ ਸੋਲ੍ਹਾਂ-ਕਲਾਂ ਸੰਪੂਰਨ ਆਲੋਚਕਾਂ ਵਿਚੋਂ ਹੀ ਇਕ ਹਨ ਸਾਡੇ ਬਜ਼ੁਰਗ ਮਿੱਤਰ ਈਸ਼ਰ ਸਿੰਘ ਅਟਾਰੀ।

ਅਟਾਰੀ ਸਾਹਿਬ ਦੀ ਵਰਿਆਮ ਦੇ ਪਿਛਲੇ ਅੰਕ ਵਿਚ ਆਪਣੇ ਪਰਚੇ ਦੀ ਮੁੜ 'ਵਿਆਖਿਆ' ਕਰਦੀ ਟਿਪਣੀ ਉਤੇ ਕੋਈ ਗਲ ਕਰਨ ਤੋਂ ਪਹਿਲਾਂ ਇਹ ਗਲ ਆਖਣੀ ਜ਼ਰੂਰੀ ਜਾਪਦੀ ਹੈ ਕਿ ਪੰਜਾਬੀ ਆਲੋਚਨਾ ਹੁਣ ਵੀਹ ਸਾਲ ਪਹਿਲਾਂ ਵਾਲੀ ਵਿਸ਼ੇ-ਵਸਤੂ-ਦਵੈਤ ਤੋਂ ਬਹੁਤ ਅੱਗੇ ਲੰਘ ਆਈ ਹੈ ਅਤੇ ਜੇ ਕੋਈ ਆਲੋਚਕ ਅਜੇ ਵੀ ਨੰਬਰ ਪਾ ਪਾ ਕੇ ਆਪਣੇ ਵਿਸ਼ੇ ਸਬੰਧੀ ਅਤੇ ਰੂਪ ਸਬੰਧੀ ਨੁਕਤਿਆਂ ਦੀ ਵਿਆਖਿਆ ਕਰ ਸਕਦਾ ਹੈ ਅਤੇ ਦੂਸਰਿਆਂ ਉਤੇ ਕੁਝ ਵੀ ਨਾ ਪੜ੍ਹਨ ਦਾ ਦੋਸ਼ ਲਾ ਸਕਦਾ ਹੈ ਤਾਂ ਸਹਿਜੇ ਹੀ ਅਜਿਹੇ ਮਾਮਲੇ ਨਾਲ ਉਲਝਣ ਤੋਂ ਪਹਿਲਾਂ ਸੌ ਵਾਰ ਸੋਚਣਾ ਚਾਹੀਦਾ ਹੈ।

ਪਰਚੇ ਦੀ ਨਵੀਂ ਵਿਆਖਿਆ ਅਨੁਸਾਰ ਚਾਰ ਨੁਕਤੇ ਰੂਪਾਂਤਮਿਕ ਪੱਖ ਬਾਰੇ ਹਨ। ਦਸ ਨੁਕਤੇ 'ਵਿਸ਼ੇਗਤ' ਪੱਖ ਬਾਰੇ ਅਤੇ ਤਿੰਨ ਇਸਤਰੀ ਕਹਾਣੀਕਾਰਾਂ ਦੀਆਂ ਕਹਾਣੀਆਂ ਬਾਰੇ ਵਖਰੇ......

ਆਲੋਚਕ ਦੀ ਸਾਹਿਤ-ਰੂਪ ਬਾਰੇ ਸਮਝ ਸਬੰਧੀ ਸਿਰਫ਼ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਕੋਈ ਵੀ ਸਾਹਿਤ ਰੂਪ ਕਦੇ ਪਹਿਲਾਂ ਮਰਦਾ ਨਹੀਂ ਹੈ ਇਹ ਸਾਹਿਤ ਸਿਰਜਣਾ ਵਿਚ ਕਾਰਜਸ਼ੀਲ ਸ਼ਕਤੀਆਂ ਦੀ ਪ੍ਰਕਿਰਤੀ ਅਨੁਸਾਰ ਅਗਲੇ ਦਾਇਰੇ ਵਿਚ ਪਰਿਵਰਤ ਹੋ ਜਾਂਦਾ ਹੈ। ਸਾਹਿਤ ਇਤਿਹਾਸ ਵਿਚ ਇਹ ਕਦੇ ਵੀ ਨਹੀਂ ਹੁੰਦਾ ਕਿ ਕੋਈ ਸਾਹਿਤ-ਰੂਪ ਉਸਤੋਂ ਪਹਿਲਾਂ ਮਰ ਗਿਆ ਹੋਵੇ ਕਿ ਨਵਾਂ ਸਾਹਿਤ ਰੂਪ ਹਾਲਾਂ ਹੋਂਦ ਵਿਚ ਨਾ ਆਇਆ ਹੋਵੇ—ਘਟਨਾ ਦੇ ਬੋਝ ਤੋਂ ਮੁਕਤ ਹੋ ਕੇ ਕਹਾਣੀ ਦਾ "ਪ੍ਰਭਾਵ, ਸਥਿਤੀ, ਵਾਤਾਵਰਨ, ਪਰਿਣਾਮ ਅਤੇ ਮਨੁਖੀ ਮਨ ਦੀਆਂ ਦਵੰਦਮਈ ਪਰਵਿਰਤੀਆਂ" ਦਾ ਜਾਇਜ਼ਾ ਲੈਣ ਵਾਲਾ ਪਟਵਾਰੀ ਜਾਂ ਡਾਕਟਰ ਬਣ ਜਾਣਾ ਕਹਾਣੀ ਦਾ ਰੂਪਾਤਮਿਕ ਪੱਖ ਨਹੀਂ ਹੁੰਦਾ ਅਤੇ ਨਾ "ਵਿਵੇਚਨ ਤੇ ਨਰੀਖਣ ਵਿਚੋਂ ਚਿਤਰਿਤ ਹੋਣ ਨਾਲ ਹੀ ਇਹ ਰੂਪਾਤਮਿਕ ਹੁੰਦਾ ਹੈ। ਕਹਾਣੀ ਰੂਪਾਕਾਰ ਇਤਿਹਾਸਕ ਸਮਾਜਿਕ ਬਣਤਰ ਵਿਚ ਵਿਚਰਦੀ ਮਨੁਖੀ ਮਾਨਸਿਕਤਾ ਦੇ ਪ੍ਰਗਟਾਅ ਵਿਚੋਂ ਹੀ ਪੈਦਾ ਹੋਣਾ ਹੈ। ਵਿਸ਼ੇ ਰੂਪ ਵਿਚ ਸਮਾਈ ਉਹ ਵਸਤ ਹੁੰਦਾ ਹੈ ਜਿਹੜੀ ਇਸ ਨੂੰ ਨੇਪਰੇ ਚਾੜ੍ਹਣ ਲਈ ਬੁਣਤੀ ਵਾਂਗ ਕਾਰਜਸ਼ੀਲ ਹੁੰਦੀ ਹੈ ਅਤੇ ਇਹ ਬੁਣਤੀ ਤੋਂ ਨਿਖੇੜੀ ਨਹੀਂ ਜਾ ਸਕਦੀ।

ਸਾਹਿਤ ਰਚਨਾ ਦੀ ਵਿਆਖਿਆ ਕਰਨਾ ਏਨਾ ਸਰਲ ਕਾਰਜ ਨਹੀਂ ਹੈ ਜਿੰਨਾ ਆਲੋਚਕ ਨੇ ਸਮਝ ਲਿਆ ਹੈ—ਅਲੋਚਨਾ ਤੱਥਾਂ ਦੀ ਮੁਥਾਜ ਹੁੰਦੀ ਹੈ ਤੇ ਤੱਥ ਸੰਗ੍ਰਹਿ ਵਿਚ ਆਲੋਚਕ ਨੂੰ ਨਾਟਕ ਕਹਾਣੀਆਂ ਦਿਸਦੇ ਹਨ, ਕਹਾਣੀਆਂ ਨਾਵਲ, ਅਤੇ ਇਹਨਾਂ ਉਕਾਈਆਂ ਨੂੰ ਜਿਹੜੀਆਂ ਇਹ ਸਿੱਧ ਕਰਦੀਆਂ ਹਨ ਕਿ ਆਲੋਚਨਾ ਮੂੰਹ-ਜ਼ਬਾਨੀ ਹੋ ਹੋ ਰਹੀ ਹੈ, ਆਲੋਚਕ ਚੇਤੇ ਦੀ ਉਕਾਈ ਜਾਂ ਕਲਮ ਦੀ ਸਹਿਵਨ ਗਲਤੀ ਆਖ ਕੇ ਟਾਲਣਾ ਚਾਹੁੰਦਾ ਹੈ ਅਤੇ ਦੂਜਿਆਂ ਨੂੰ ਕਹਿ ਰਿਹਾ ਹੈ ਕਿ ਉਹਨਾਂ ਕਹਾਣੀਆਂ ਨਹੀਂ ਪੜ੍ਹੀਆਂ।

ਪ੍ਰੋ: ਨਰੂਲਾ, ਪ੍ਰੋ: ਢੇਸੀ ਤੇ ਪ੍ਰੋ: ਸਾਧੂ ਸਿੰਘ ਨੇ ਸਾਰੀਆਂ ਕਹਾਣੀਆਂ ਪੜ੍ਹੀਆਂ ਹੋਣ ਜਾਂ ਨਾ ਪਰ ਇਹ ਗਲ ਤਾਂ ਸਾਫ਼ ਹੈ ਕਿ ਉਨ੍ਹਾਂ ਨੂੰ ਆਧੁਨਿਕ ਆਲੋਚਨਾ ਦਾ ਏਨਾ ਕੁ ਗਿਆਨ ਤਾਂ ਹੈ ਹੀ ਕਿ ਇਹ ਤੱਥ-ਆਧਾਰਤ ਹੋਣੀ ਚਾਹੀਦੀ ਹੈ। ਫੇਰ ਇਸ ਪਰਚੇ ਉਤੇ ਉਨ੍ਹਾਂ ਵਲੋਂ ਉਠਾਏ ਗਏ ਨੁਕਤਿਆਂ ਦੇ ਜੁਆਬ ਦੇਣ ਦੀ ਥਾਂ ਆਲੋਚਕ ਜ਼ਾਤੀ ਦੂਸ਼ਣਬਾਜ਼ੀ ਉਤੇ ਕਿਉਂ ਉਤਰ ਆਇਆ ਸੀ? ਹੁਣ ਜੇ ਅਨੁਭਵੀ ਤੇਸਦੇ ਪਰਚੇ ਉਤੇ ਗਲ ਕਰਨ ਦੀ ਲੋੜ ਨਹੀਂ ਸਮਝਦਾ ਤਾਂ ਉਹ ਅਲੋਚਕ ਨੂੰ ਆਲੋਚਕ ਦੇ "ਵਿਅਕਤੀਤਵ ਅਤੇ ਵਿਦਵਤਾ" ਨੂੰ ਛੁਟਿਆਉਂਦਾ ਕਿਉਂ ਦਿਸਦਾ ਹੈ? ਵਿਦਵਤਾ ਤਾਂ ਵਿਚਾਰਾਂ ਦੀ ਪੇਸ਼ਕਾਰੀ ਵਿਚੋਂ ਡੁਲ੍ਹ ਡੁਲ੍ਹ ਪੈਣੀ ਹੈ ਅਤੇ ਪੈ ਰਹੀ ਹੈ ਇਸਨੂੰ ਆਲੋਚਕ ਲੁਕਾ ਕੇ ਕਿਵੇਂ ਰਖ ਲਵੇਗਾ?

ਫਿਰ ਜਿਸ ਨਸੀਬ ਚੇਤਨ ਨੇ ਆਲੋਚਕ ਦਾ ਪਰਚਾ ਧਿਆਨ ਨਾਲ ਸੁਣਿਆ ਹੈ। ਉਹ ਇਸ ਕਹਾਣੀ ਗੋਸ਼ਟੀ ਵਿਚ ਹੀ ਹਾਜ਼ਰ ਨਹੀਂ ਸੀ। ਨਿਵੇਦਨ ਹੈ ਕਿ ਉਸ ਵਿਚਾਰੇ ਪਿੰਡ ਬੈਠੇ ਦੇ ਸਿਰ ਹੀ ਏਨਾ ਭਾਰ ਨਾ ਚੜ੍ਹਾਇਆ ਜਾਵੇ

ਐਥੋਂ ਸ਼ਹਿਰ ਵਿਚੋਂ ਹੀ ਕੋਈ ਹੋਰ ਬੰਦਾ ਲਭ ਲਿਆ ਜਾਵੇ ਤਾਂ ਚੰਗੀ ਗੱਲ ਹੈ।

ਆਲੋਚਨਾ ਦਾ ਮੁਲ ਇਸ ਗਲ ਤੋਂ ਨਹੀਂ ਪੈਂਦਾ ਹੁੰਦਾ ਕਿ ਗਲ ਕਿੰਨੇ ਨੁਕਤਿਆਂ ਵਿਚ ਕੀਤੀ ਹੈ ਸਗੋਂ ਇਸ ਤੋਂ ਪੈਣਾ ਹੈ ਕਿ ਗਲ ਕੋਈ ਕੀਤੀ ਵੀ ਹੈ ਕਿ ਨਹੀਂ? ਇਨ੍ਹਾਂ ਸਤਾਰਾਂ ਨੁਕਤਿਆਂ ਵਿਚੋਂ ਕੋਈ ਇਕ ਗੱਲ ਜਿਹੜੀ ਕਹਾਣੀ-ਆਲੋਚਨਾ ਨੂੰ ਅਗੇ ਤੋਰਦੀ ਹੋਵੇ। ਜੇ ਅਲੋਚਕ ਮੁੜਦੀ ਡਾਕੇ ਦਸਣ ਦੀ ਖੇਚਲ ਕਰੇ ਤਾਂ ਗੱਲ ਅਗੇ ਤੁਰ ਸਕਦੀ ਹੈ—ਸਤਾਰਾਂ ਨੁਕਤਿਆਂ ਵਿਚੋਂ ਇਕ ਗੱਲ ਜੋ ਅਨੁਭਵੀ ਨੂੰ ਮਹਿਸੂਸ ਹੋਈ ਹੈ ਉਹ ਸਿਸਟਮੀ-ਆਲੋਚਨਾ ਅਤੇ ਮਾਡਲ-ਚੇਤਨਾ ਦੇ ਯੁਗ ਵਿਚ ਵੀ ਵਿਸ਼ੇ ਅਤੇ ਰੂਪ ਦੀ ਦਵੈਤ ਦਾ ਵੀਹ ਸਾਲ ਪਹਿਲੇ ਰੁਖ ਹੀ ਖੜੇ ਹੋਣਾ ਹੈ।

ਆਖਰੀ ਗਲ ਸਿਰਫ ਏਨੀ ਹੈ ਕਿ ਸ਼ਬਦਾਂ ਨਾਲ ਚਾਰ ਸਫੇ ਭਰ ਕੇ ਇਹ ਭਰਮ ਕਦੇ ਨਹੀਂ ਖਾਣਾ ਚਾਹੀਦਾ ਕਿ ਅਸੀਂ ਅਲੋਚਕ ਬਣ ਗਏ ਹਾਂ। ਜੇ ਤੁਹਾਡੀ ਵਿਆਖਿਆ 'ਚੋਂ ਪੰਜਾਬੀ ਆਲੋਚਨਾ ਨਾਲ ਮੇਲ ਖਾਂਦਾ ਅਤੇ ਨਵੀਂ ਆਲੋ-ਚਨਾ ਦੀ ਲੋੜ ਅਨੁਕੂਲ ਅਜੇ ਸਾਨੂੰ ਵੀ ਕੁਝ ਨਹੀਂ ਲਭਾ। ਇਸ ਵਿਚ ਸਾਡਾ ਕੀ ਕਸੂਰ ਹੈ? ਅਸੀਂ ਤਾਂ ਸਿਰਫ ਬੇਨਤੀ ਕਰ ਸਕਦੇ ਹਾਂ ਉਹ ਵੀ ਕਿਸੇ ਅਦਿਸ ਸ਼ਕਤੀ ਅਗੇ ਕਿ ਉਹ ਪੰਜਾਬੀ ਦੇ ਸੋਲਾਂ ਕਲਾਂ ਸੰਪੂਰਨ ਆਲੋਚਕਾਂ ਨੂੰ ਸਾਹਿਤ-ਸਿਧਾਂਤ ਬਾਰੇ ਪੜ੍ਹਨ ਦੀ ਬਸ ਸਿਰਫ ਪੜ੍ਹਨ ਦੀ ਸੁਮੱਤ ਬਖਸ਼ੇ।

ਹੁਣ ਵੀ ਇਸ ਵਿਆਖਿਆ ਬਾਰੇ ਸ਼ਾਇਦ ਕਿਸੇ ਟਿਪਣੀ ਦੀ ਲੋੜ ਨਾ ਸਮਝੀ ਜਾਂਦੀ ਜੇਕਰ ਨੰਬਰਦਾਰ 'ਗਾਹਲਾਂ ਕੱਢਣ ਵਾਲਿਆਂ' ਮਗਰ ਫੌਹੜਾ ਨਾ ਚੁਕੀ ਫਿਰਦਾ ਕਿਸੇ ਅਨੁਭਵੀ' ਜਾਂ 'ਤਾਰੀ' ਨੂੰ ਲਭਦੇ ਫਿਰਦੇ ਇਸ 'ਸਾਹਿਤ ਆਲੋਚਕ' ਨੂੰ 'ਅਨੁਭਵੀ' ਦਾ ਨਿਵੇਦਨ ਹੈ ਕਿ 'ਅਨੁਭਵੀ' ਦਾ 'ਅਨੁਭਵੀ' ਰੂਪ ਵਿਚ ਹੀ ਪੇਸ਼ ਹੋਣਾ 'ਵਰਿਆਮ' ਦੇ ਸੰਪਾਦਕਾਂ ਦਾ ਮਸਲਾ ਹੈ। ਉਂਜ ਉਹ ਲਗਪਗ ਹਰ ਗੋਸ਼ਟੀ ਉਤੇ ਜਲੰਧਰ ਦੇ ਸਮਾਗਮਾਂ ਉਤੇ ਅਤੇ ਸੜਕਾਂ ਉਤੇ ਸ੍ਰੀ ਅਟਾਰੀ ਨੂੰ ਅਕਸਰ ਮਿਲਦਾ ਹੈ। ਪਰ ਉਸਦੀ ਟਿੱਪਣੀ ਵਰਿਆਮ ਰਾਹੀਂ ਹੀ ਮਿਲਦੀ ਹੈ। ਜੇ ਲੜਾਈ ਟਿਪਣੀ ਨਾਲ ਹੈ ਤਾਂ ਵਿਚਾਰਾਂ ਨੂੰ ਭਿੜਨ ਦਿਓ ਜੇ ਲੜਾਈ 'ਅਨੁਭਵੀ' ਨਾਲ ਹੈ ਤਾਂ ਵਰਿਆਮ ਦੇ ਸੰਪਾਦਕ ਨੂੰ ਸਹਿਜ ਨਾਲ ਪੁਛ ਕੇ ਤੁਸੀਂ ਕਿਧਰੇ ਵੀ ਮਿਲ ਸਕਦੇ ਹੋ—ਅਨੁਭਵੀ ਸਦਾ ਜਲੰਧਰ ਵਿਚ ਤੁਹਾਡੇ ਆਲੇ ਦੁਆਲੇ ਰਹਿੰਦਾ ਹੈ।

## ਲਿਖਾਰੀ ਸਭਾ ਜਗਤਪੁਰ (ਜਲੰਧਰ)

ਪਿਛਲੇ ਦਿਨ ਲਿਖਾਰੀ ਸਭਾ ਜਗਤਪੁਰ ਦੀ ਇਕ ਵਿਸ਼ੇਸ਼ ਇਕਤ੍ਰਤਾ ਸ੍ਰੀ ਸ.ਨ. ਸੇਵਕ ਦੀ ਪ੍ਰਧਾਨਗੀ ਹੇਠ ਪਿੰਡ ਜਗਤਪੁਰ ਵਿਖੇ ਹੋਈ ਜਿਸ ਵਿਚ ਸਭਾ ਦਾ ਵਾਰਸ਼ਿਕ ਸਮਾਗਮ ੨੮ ਫਰਵਰੀ ੧੯੯੨ ਨੂੰ ਪਿੰਡ ਵਿਰਕਾਂ ਵਿਚ ਕਰਨ ਦਾ ਫੈਸਲਾ ਕੀਤਾ ਗਿਆ। 'ਆਧੁਨਿਕ ਪੰਜਾਬੀ ਨਾਟਕ ਦੇ ਝੁਕਾਅ' ਵਿਸ਼ੇ ਤੇ ਪ੍ਰੋ. ਸ.ਨ. ਸੇਵਕ ਪੇਪਰ ਪੜ੍ਹਨਗੇ ਇਕ ਪੇਪਰ 'ਆਧੁਨਿਕ ਰੰਗ ਮੰਚ ਦੇ ਨਵੇਂ ਝੁਕਾਅ' ਵਿਸ਼ੇ ਤੇ ਪੜ੍ਹਿਆ ਜਾਵੇਗਾ। ਰਾਤ ਨੂੰ ਮਿੰਨੀ ਕਵੀ ਦਰਵਾਰ ਹੋਵੇਗਾ। ਭੰਗੜੇ ਅਤੇ ਗਿਧੇ ਦਾ ਰੰਗਾ ਰੰਗ ਪ੍ਰੋਗਰਾਮ ਹੋਵੇਗਾ ਅਤੇ 'ਦੋਆਬਾ ਕਲਾ ਮੰਚ ਮੰਗੂਵਾਲ' ਅਤੇ ਹੋਰ ਪ੍ਰਸਿਧ ਕਲਬਾਂ ਵਲੋਂ ਨਾਟਕ ਖੇਡੇ ਜਾਣਗੇ। ਇਸ ਸਮਾਗਮ ਦਾ ਉਦਘਾਟਨ ਸ੍ਰੀ ਜਗਬੀਰ ਸਿੰਘ ਕੇਸਰ ਕਰਨਗੇ।

ਸਾਹਿਤਕ ਪ੍ਰੋਗਰਾਮ ਵਿਚ ਹਰਬੰਸ ਕੌਂਥ, ਗੁਰਪਾਲ ਸਿੰਘ ਅਪਰਾ, ਗੁਰਦੀਪ ਸਿੰਘ ਗੁਲਾਟੀ, ਨਸੀਬ ਸਿੰਘ ਬਸਰਾ, ਸੰਧੂ ਵਰਿਆਣਵੀ, ਭਜਨ ਸਿੰਘ ਵਿਰਕ, ਮੋਹਨ ਦੋਸਾਂਝਵੀ ਅਤੇ ਮਹਿੰਦਰ ਦੋਸਾਂਝ ਨੇ ਆਪਣੀਆਂ ਸਜਰੀਆਂ ਰਚਨਾਵਾਂ ਸੁਣਾਈਆਂ।

ਪ੍ਰਧਾਨਗੀ ਭਾਸ਼ਣ ਵਿਚ ਸ੍ਰੀ ਸ.ਨ. ਸੇਵਕ ਨੇ ਦਸਿਆ ਕਿ ਸਭਾ ਦੀ ਵਾਗ ਡੋਰ ਸੁਲਝੇ ਹੋਏ ਸਿਆਣੇ ਹਥਾਂ ਵਿਚ ਹੈ। ਇਸ ਦੇ ਮੈਂਬਰ ਮਿਹਨਤ ਤੇ ਲਗਨ ਨਾਲ ਕੰਮ ਕਰਦੇ ਹਨ। ਸਭਾ ਦੀ ਆਪਣੀ ਨਾਟਕ ਕਲੱਬ ਬਣਾਉਣ ਲਈ ਉਹਨਾਂ ਨੇ ਪੂਰਾ ਸਹਿਯੋਗ ਦੇਣ ਦਾ ਵਚਨ ਦਿੱਤਾ।

**ਮੋਹਨ ਦੋਸਾਂਝਵੀ**
**ਮੁਖ ਸਕੱਤਰ**

ਪੁਸਤਕ ਦੀ ਗੱਲ

## ਵਿਰਦੀ ਦਾ ਨਵਾਂ ਕਹਾਣੀ ਸੰਗ੍ਰਹਿ

# ਸੜਕਾਂ ਦਾ ਦਰਦ

ਸੜਕਾਂ ਦੇ ਦਰਦ ਵਿਚਲੀਆਂ ਕਹਾਣੀਆਂ ਬੇਹੱਦ ਸਰਲਤਾ ਵਾਲੇ ਸੁਆਦ ਨਾਲ ਪੜ੍ਹੀਆਂ ਜਾਂਦੀਆਂ ਹਨ। ਇਕ ਚੀਨੀ ਵਿਦਵਾਨ ਨੇ ਲੇਖਕਾਂ ਤੇ ਕਲਾਕਾਰਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਆਖਿਆ ਸੀ :

"ਇਸ਼ਤਿਹਾਰ ਦਾ ਸਿਰਲੇਖ ਵੀ ਅਜਿਹਾ ਰਖੋ, ਤੁਰੀ ਜਾਂਦੀ ਸਾਧਾਰਨ ਨਜ਼ਰ ਝਟਕਾ ਖਾ ਕੇ ਰੁਕ ਜਾਵੇ। ਉਸ ਦਾ ਪਹਿਲਾ ਸ਼ਬਦ ਤੇ ਫਿਕਰਾ ਇਉਂ ਸਜਾਓ ਕਿ ਦੇਖਣ ਵਾਲਾ ਸਾਰਾ ਮਜ਼ਮੂਨ ਪੜ੍ਹ ਜਾਵੇ।" ਇਹ ਪਾਠਕ ਨੂੰ ਬੰਨ੍ਹ ਲੈਣ ਵਾਲੀ ਕਲਾ। ਜਿਹੜੀ ਸਾਹਿਤਿਕ ਵੰਨਗੀ ਪੜ੍ਹੀ ਹੀ ਨਹੀਂ ਜਾਂਦੀ, ਉਹਦੀ ਰਚਨਾ ਦਾ ਲਾਭ ? ਰਚਨਾ ਦਾ ਪੜ੍ਹਿਆ ਜਾਣਾ ਹੀ ਉਸਦਾ ਪਹਿਲਾ ਉੱਤਮ ਗੁਣ ਹੈ। ਪੜ੍ਹਿਆਂ ਹੀ ਪਰਭਾਵ ਅਥਵਾ ਕੱਚੀ ਪੱਕੀ ਪਿਉਂਦ ਸੰਭਵ ਹੈ।

ਮੈਂ ਇਹਨਾਂ ਕਹਾਣੀਆਂ ਨੂੰ ਨਾਵਲ ਦੀ ਚੇਟਕ ਨਾਲ ਮਾਣਿਆ ਹੈ। ਇਹ ਹੱਥਾਂ ਵਿਚੋਂ ਤਿਲਕਦੀਆਂ ਦਿਲ ਤੱਕ ਲਹਿੰਦੀਆਂ ਹੀ ਜਾਂਦੀਆਂ ਹਨ। ਇਹ ਟੈਕਨੀਕ ਵਿਰਦੀ ਨੂੰ ਸਾਰੇ ਕਹਾਣੀਕਾਰਾਂ ਨਾਲੋਂ ਵੱਖਰਾ ਕਰਦੀ ਹੈ। ਉਸ ਦੀ ਮਾਂਜੀ ਸਵਾਰੀ ਸ਼ੈਲੀ ਨੇ ਆਪਣਾ ਖ਼ਾਸ ਮੁਕਾਮ ਹਾਸਲ ਕਰ ਲਿਆ ਹੈ।

ਕਹਾਣੀ ਏਨੇ ਪੱਖਾਂ ਨਾਲ ਮੁਕੰਮਲ ਨਹੀਂ ਹੋ ਜਾਂਦੀ। ਰੂਹ ਨੂੰ ਹਲੂਣਾ ਦੇਣ ਨਾਲ ਉਸ ਦਾ ਮਕਸਦ ਪੂਰਾ ਹੁੰਦਾ ਹੈ। ਵਿਰਦੀ ਬੜਾ ਉਸਤਾਦ ਕਹਾਣੀਕਾਰ ਹੈ। ਤੁਹਾਡਾ ਹੱਥ ਫੜ, ਕਦੇ ਬਾਂਹ 'ਚ ਬਾਂਹ ਪਾ; ਤੁਹਾਨੂੰ ਬੱਸ ਬਾਣੇ, ਹੋਟਲ ਤੇ ਸੱਥਰ ਆਦਿ ਥਾਵਾਂ ਤੇ ਲੈ ਜਾਵੇਗਾ। ਚੁਸਤੀ ਇਹ ਕਿ ਤੁਹਾਨੂੰ ਪਤਾ ਹੀ ਨਹੀਂ ਲੱਗੇਗਾ। ਸਾਧਾਰਨ ਪਾਤਰਾਂ ਤੋਂ ਅਜਿਹੀ ਦਿਲਚਸਪ ਵਾਰਤਾਲਾਪ ਸ਼ੁਰੂ ਕਰਾਵੇਗਾ ਕਿ ਤੁਸੀਂ ਕੀਲੇ ਹੀ ਜਾਵੋ। ਤੁਹਾਡਾ ਮਨ ਆਖੇਗਾ : ਹਾਂ ਹਾਂ ਮੈਂ ਸੁਣ ਰਿਹਾ ਹਾਂ, ਤੂੰ ਢਾਈ ਨਾਲ ਢਾਈ ਲਾਈ ਚਲ। ਉਹਨਾਂ ਗੱਲਾਂ ਵਿਚੋਂ ਹੀ ਘਟਨਾਵਾਂ ਫੁਟ ਪੈਣਗੀਆਂ ਤੇ ਘਰ ਦਾ, ਬਾਹਰ ਦਾ, ਸਮਾਜ ਦਾ ਨੰਗ ਤੇ ਸੱਚ ਆਪਣੇ ਆਪ ਸਾਕਾਰ ਹੁੰਦਾ ਜਾਵੇਗਾ। ਨਿਆਂ ਤੇ ਅਨਿਆਂ ਅਤੇ ਨੇਕੀ ਤੇ ਬਦੀ ਦਾ ਟਕਰਾਅ ਵੀ ਹੁੰਦਾ ਦਿਸੇਗਾ। ਉਹਨਾਂ ਪ੍ਰਤੀ ਨਫਰਤ ਤੇ ਪਿਆਰ ਜਗਾਂਦਾ ਉਹ ਜ਼ਿੰਦਗੀ ਦੀ ਬੁਨਿਆਦ ਨੂੰ ਘੁਟ ਕੇ ਫੜੀ ਰਖਦਾ ਹੈ। ਅਸਲ ਵਿਚ ਕਹਾਣੀ ਲਿਖਣਾ ਜ਼ਿੰਦਗੀ ਦੀ ਪਰਕਰਮਾ ਕਰਨੀ ਹੀ ਹੁੰਦੀ ਹੈ। ਜਿਸ ਸਾਧਨਾ ਨਾਲ ਵਿਰਦੀ ਨੇ ਇਹ ਪਰਕਰਮਾ ਪਾਈ ਹੈ : ਇਹ ਉਸ ਦਾ ਹੀ ਕਮਾਲ ਹੈ।

ਉਹ ਸਵਾਲਾਂ ਜਵਾਬਾਂ ਨਾਲ ਕਹਾਣੀ ਦੀਆਂ ਗੁੰਝਲਾਂ ਹੀ ਨਹੀਂ ਖੋਲਦਾ; ਸਗੋਂ ਪਾਠਕਾਂ ਦੇ ਮਨ ਦੀ ਧੁੰਦ ਚੁੱਕਦਾ ਸੱਚ ਦਾ ਚਾਨਣ ਖਖੇਰਦਾ ਜਾਂਦਾ ਹੈ। ਉਸ ਜ਼ਿੰਦਗੀ ਦੀ ਮਾਸੂਮ ਕੁੜੀ ਨੂੰ ਚੋਰਾਹੇ ਵਿਚ ਲਿਆ ਖੜਾ ਕੀਤਾ ਹੈ। ਜਿਸ ਨੂੰ ਸਪਾਹੀ ਤੋਂ ਲੈ ਕੇ ਅਫਸਰਾਂ, ਵਜ਼ੀਰਾਂ, ਸਮਗਲਰਾਂ ਤੇ ਰਾਜ ਨੇਤਾਵਾਂ ਤੱਕ ਨੇ ਨੀਲਾਮ ਚਾੜ੍ਹ ਰੱਖਿਆ ਹੈ।

ਉਹ ਪਤਨੀ ਨਾਲ ਝਗੜਦਾ ਹੋਵੇ, ਕਿਸੇ ਜ਼ਨਾਨੀ ਨਾਲ ਸਫ਼ਰ ਕਰ ਰਿਹਾ ਹੋਵੇ; ਝਟ ਹੀ ਉਹਦੇ ਸੂਖਮ ਭਾਵਾਂ ਵਿਚ ਉਤਰ ਜਾਵੇਗਾ ਤੇ ਉਹਦੇ ਦਿਲ ਦੀ ਗੱਲ ਕਢਵਾ ਲਵੇਗਾ। ਲੇਖਕ ਪਾਤਰ ਦਾ ਹਮਦਰਦ ਬਣੇ ਬਿਨਾਂ ਉਸਨੂੰ ਅੰਦਰੋਂ ਬਾਹਰੋਂ ਜਿਉਂਦਾ ਜਾਗਦਾ ਨਹੀਂ ਦਰਸਾ ਸਕਦਾ। ਹੁਣ ਵਿਰਦੀ ਅਜਿਹੀ ਆਮ ਅਵਸਥਾ ਵਿਚ ਆ ਗਿਆ ਹੈ ਕਿ ਉਸ ਨੂੰ ਕਹਾਣੀਆਂ ਸ਼ਿਕਾਰ ਕਰਨ ਲਈ ਕਿਤੇ ਜਾਣਾ ਨਹੀਂ ਪੈਂਦਾ। ਪਾਤਰ, ਘਟਨਾਵਾਂ ਤੇ ਵਿਲੱਖਣਤਾਵਾਂ ਉਹਦੇ ਨਾਲ ਸਫਰ ਕਰਦੀਆਂ ਰਹਿੰਦੀਆਂ ਹਨ ਤੇ ਉਹ ਬਿਨਾਂ ਕੋਈ ਖਾਸ ਸਮਾਂ-ਸਥਾਨ ਭਾਲੇ ਉਸ ਨਾਲ ਸਾਂਝ ਪਾ ਲੈਂਦੀਆਂ ਹਨ। ਇਹ ਸਮਰਥਾ ਇਕ ਪਰਪੱਕ ਲੇਖਕ ਨੂੰ ਹੀ ਨਸੀਬ ਹੋ ਸਕਦੀ ਹੈ।

"ਸੜਕਾਂ ਦਾ ਦਰਦ" ਵਿਚਲੀਆਂ ਕਹਾਣੀਆਂ ਅੱਜ ਦੇ ਕੁਰੱਪਟ ਸਮਾਜ ਦੀ ਮੂੰਹ ਬੋਲਦੀ ਤਸਵੀਰ ਹੈ। ਉਹ ਤਸਵੀਰ ਆਪਣੇ ਅਣਖੀਲੇ ਸ਼ਹਿਰੀਆਂ ਨੂੰ ਇਕ ਸਵਾਲ ਕਰਦੀ ਹੈ, ਤੁਸੀਂ ਇਸ ਗੰਦੇ ਮਾਹੌਲ ਵਿਚ ਕਿੰਨਾ ਕੁ ਚਿਰ ਸਾਹ ਲਵੋਗੇ ?

—ਜਸਵੰਤ ਸਿੰਘ ਕੰਵਲ

ਪੁਸਤਕ ਵਿਮੋਚਨ ਸਮਾਰੋਹ

# ਮਿੱਤਰਾਂ ਦੇ ਘਰ




੩੦-੧੨-੮੧ ਨੂੰ ਨਵੀਂ ਦਿੱਲੀ ਦੇ ਪ੍ਰਸਿਧ ਵਿਠਲਭਾਈ ਪਟੇਲ ਹਾਲ ਵਿਚ ਸੰਸਾਰ ਅਮਨ ਕੌਂਸਲ ਦੇ ਪ੍ਰਧਾਨ ਸ੍ਰੀ ਰੁਮੇਸ਼ ਚੰਦਰਾ ਨੇ ਪੰਜਾਬੀ ਲੇਖਕ ਹਰਭਜਨ ਸਿੰਘ ਕੋਮਲ ਦੀ ਨਵੀਂ ਕਿਤਾਬ 'ਮਿੱਤਰਾਂ ਦੇ ਘਰ' ਰੀਲੀਜ਼ ਕੀਤੀ, ਇਹ ਜੀ. ਡੀ. ਆਰ. ਬਾਰੇ ਪੰਜਾਬੀ ਵਿਚ ਦੂਜਾ ਸਫ਼ਰਨਾਮਾ ਹੈ। ਕਿਤਾਬ ਰੀਲੀਜ਼ ਕਰਦਿਆਂ ਸ੍ਰੀ ਚੰਦਰਾ ਨੇ ਕਿਹਾ, "ਅੱਜ ਦੇ ਭਿਆਨਕ ਜੰਗੀ ਵਾਤਾਵਰਨ ਵਿਚ, ਇਹ ਮੈਂ ਇਕ ਅਮਨ ਦੀ ਘੁਗੀ ਰੀਲੀਜ਼ ਕਰ ਰਿਹਾ ਹਾਂ ਇਹ ਕਿਤਾਬ ਇਸ ਖੇਤਰ ਦੇ ਅਮਨ ਪਸੰਦਾਂ ਦੇ ਹੱਥ ਵਿਚ ਅਮਨ ਦਾ ਇਕ ਤਕੜਾ ਹਥਿਆਰ ਬਣੇਗੀ। ਮੇਰੀ ਇੱਛਾ ਹੈ ਕਿ ਇਹ ਕਿਤਾਬ ਪਾਕਿਸਤਾਨ ਵਿਚ ਵੀ ਪੜ੍ਹੀ ਜਾਏ ਤਾਂ ਜੋ ਉਹਨਾਂ ਭਰਾਵਾਂ ਨੂੰ ਵੀ ਜੀ. ਡੀ. ਆਰ. ਬਾਰੇ ਜਾਣਕਾਰੀ ਅਤੇ ਅਮਨ ਦੀ ਮਹੱਤਤਾ ਪਤਾ ਲੱਗੇ।'

ਕਿਤਾਬ ਬਾਰੇ ਵਿਸਥਾਰ ਨਾਲ ਚਰਚਾ ਕਰਦਿਆਂ ਡਾ: ਹਰਭਜਨ ਸਿੰਘ ਨੇ ਕਿਹਾ, "ਇਸ ਕਿਤਾਬ ਨੂੰ ਪੜ੍ਹਨ ਨਾਲ, ਆਪਣੇ ਦੇਸ਼ ਨੂੰ ਵੀ ਇਕ ਨਵੇਂ ਦਰਿਸ਼ਟੀਕੋਣ ਤੋਂ ਵੇਖਣ ਦੀ ਪ੍ਰੇਰਨਾ ਮਿਲਦੀ ਹੈ। ਇਹ ਇਕ ਸਫ਼ਰਨਾਮਾ ਹੀ ਨਹੀਂ ਸਗੋਂ ਮਨੁੱਖ ਦੀ ਜੀਵਨੀ ਅਤੇ ਨਵੀਂ ਮਨੁੱਖੀ ਸਭਿਅਤਾ ਦਾ ਇਕ ਭਰਪੂਰ ਇਤਿਹਾਸ ਹੈ। ਇਹ ਭਵਿੱਖ ਦੀ ਮਨੁੱਖੀ ਜ਼ਿੰਦਗੀ ਦਾ ਸ਼ੀਸ਼ਾ ਹੈ। ਪੰਜਾਬੀ ਸਾਹਿਤ ਵਿਚ ਇਕ ਲੰਮੇ ਸਮੇਂ ਪਿਛੋਂ ਚੰਗੇ ਸਫ਼ਰਨਾਮੇਂ ਦਾ ਪਰਵੇਸ਼ ਹੋਇਆ ਹੈ।' ਉਹਨਾਂ ਏਨੀ ਸਫ਼ਲ ਪ੍ਰਾਪਤੀ ਲਈ ਲੇਖਕ ਨੂੰ ਵਧਾਈ ਦਿਤੀ।

ਪ੍ਰਸਿੱਧ ਕਹਾਣੀਕਾਰ ਸ: ਕਰਤਾਰ ਸਿੰਘ ਦੁਗੱਲ ਨੇ ਕਿਤਾਬ ਦੀ ਕਲਾਮਈ ਸ਼ੈਲੀ ਅਤੇ ਮਿੱਠੀ ਬੋਲੀ ਦੀ ਭਰਪੂਰ ਸ਼ਲਾਘਾ ਕੀਤੀ। ਉਹਨਾਂ ਕਿਹਾ ਕਿ ਇਸ ਕਿਤਾਬ ਨਾਲ ਚੰਗੇ ਸਫ਼ਰਨਾਮੇਂ ਲਿਖਣ ਵਾਲਿਆਂ ਨੂੰ ਭਰਪੂਰ ਪ੍ਰੇਰਨਾ ਮਿਲੇਗੀ। ਹਰਭਜਨ ਸਿੰਘ ਕੋਮਲ ਇਸ ਨਾਲ ਇਕ ਈਮਾਨਦਾਰ ਲੇਖਕ ਦੇ ਜ਼ੋਰ ਤੇ ਸਥਾਪਤ ਹੋਇਆ ਹੈ।

ਭਾਰਤ ਵਿਚ ਜੀ. ਡੀ. ਆਰ. ਦੇ ਰਾਜਦੂਤ ਸ੍ਰੀ ਹਾਈਨਜ਼ ਬਿਰਚ ਨੇ ਦੋਹਾਂ ਦੇਸ਼ਾਂ ਦੀ ਦੋਸਤੀ ਵਿਚ ਇਸ ਕਿਤਾਬ ਨੂੰ ਇਕ ਵੱਡੀ ਪਰਾਪਤੀ ਆਖਿਆ। ਉਹਨਾਂ ਕਿਹਾ ਕਿ ਭਾਰਤ ਅਤੇ ਜੀ. ਡੀ. ਆਰ. ਦੀਆਂ ਅਮਨ-ਪੱਖੀ ਅਤੇ ਅਤੇ ਸਾਮਰਾਜ ਵਿਰੋਧੀ ਨੀਤੀਆਂ ਨੂੰ ਇਹ ਕਿਤਾਬ ਇਕ ਸ਼ਾਨਦਾਰ ਉਪਹਾਰ ਹੈ। ਸਾਡੇ ਦੇਸ਼ ਬਾਰੇ ਲਿਖਦਾ ਕੋਮਲ ਸਾਡੇ ਲੋਕਾਂ ਦੇ ਦਿਲਾਂ ਤਕ ਖੁੱਭ ਕੇ ਵਿਚਰਦਾ ਹੈ।

ਸ੍ਰੀ ਮਤੀ ਸੁਭੱਦਰਾ ਜੋਸ਼ੀ ਨੇ ਕੋਮਲ ਨੂੰ ਵਧਾਈ ਦੇਂਦਿਆਂ ਕਿਹਾ ਕਿ ਇਹ ਕਿਤਾਬ ਭਾਰਤ—ਜੀ. ਡੀ. ਆਰ. ਲਹਿਰ ਨੂੰ ਅੱਗੇ ਲਿਜਾਣ ਵਿਚ ਇਕ ਤਕੜਾ ਸਾਧਨ ਬਣੇਗੀ।

ਸਭਾ ਦੇ ਅੰਤ ਵਿਚ ਹਰਭਜਨ ਸਿੰਘ ਕੋਮਲ ਨੇ, ਕਿਤਾਬ ਨੂੰ ਏਨੀ ਵਡਿਆਈ ਦੇਣ ਲਈ ਸਭ ਦਾ ਧੰਨਵਾਦ ਕੀਤਾ।

ਸਮਾਰੋਹ ਵਿਚ ਢਾਈ ਕੁ ਸੌ ਬੁੱਧੀਜੀਵੀ ਸ਼ਾਮਲ ਸਨ।



Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS




QUALITY MARKED




ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ
ਬਨਾਉਣ ਵਾਲੇ ।

TRADE **JASPAL** MARK

Grams : HABI INDUSTRIES Phone : 2737

# *HABI INDUSTRIES (Regd.)*

10, Industrial Area,
PHAGWARA—144401.

ਲੜੀ ਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵੇਖੋ ਅੰਕ ਦਸੰਬਰ ੧੯੯੧)

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਚਲੇ ਜਾਣ ਪਿਛੋਂ ਇਕ ਵਾਰ ਗੁਰੂ ਹਰੀ ਸਿੰਘ ਜੀ ਨੇ ਏਥੇ ਹੋਲਾ ਵੀ ਕੀਤਾ। ਸੰਤ ਗੰਗਾ ਸਿੰਘ ਜੀ ਜ਼ਿਲਾ ਗੁਜਰਾਤ ਦੇ ਸੂਬੇ, ਸੰਗਤ-ਦਰਸ਼ਨਾਂ ਦੇ ਪ੍ਰੇਮੀ ਅਤੇ ਸੇਵਕ-ਸੁਭਾਈ ਸਨ। ਸਤਿਗੁਰੂ ਹਰੀ ਸਿੰਘ ਜੀ ਨਾਲ ਉਹਨਾਂ ਦਾ ਬੜਾ ਸਨੇਹ ਸੀ। ਆਪ ਖੇਤੀ ਬਾੜੀ ਭਾਵ ਜ਼ਿਮੀਦਾਰਾ ਕੀਤਾ ਕਰਵਾਇਆ ਕਰਦੇ ਸਨ।

ਸੂਬਾ ਗੰਗਾ ਸਿੰਘ ਘਰ ਇਕੋ ਇਕ ਸੰਤਾਨ ਗੋਪਾਲ ਸਿੰਘ ਹੋਏ। ਇਹ ਵੀ ਜ਼ਿਮੀਦਾਰਾ ਕਰਦੇ ਸਨ। ਉਮਰੋਂ ਅਜੇ ਛੋਟੇ ਹੀ ਸਨ ਕਿ ਇਹਨਾਂ ਦੇ ਪਿਤਾ ਜੀ ਸਰੀਰ ਤਿਆਗ ਗਏ। ਵਿਧਵਾ ਮਾਂ ਨੇ ਬੜੀ ਸੂਝ ਸਮਝ ਨਾਲ ਜ਼ਮੀਦਾਰਾ ਸੰਭਾਲਿਆ ਅਤੇ ਬੱਚੇ ਨੂੰ ਵੀ ਪਾਲਿਆ। ਇਹਨੀਂ ਦਿਨੀਂ ਨਾਮਧਾਰੀਆਂ ਵਿਚ ਭਾਵੇਂ ਵਿਧਵਾ ਵਿਆਹ ਪਰਚਲਤ ਸਨ ਪਰ ਵਡੇ ਘਰਾਂ ਵਿਚ ਜਾਇਦਾਦਾਂ ਨਾਲ ਮੋਹ ਹੋਣ ਕਾਰਨ ਦੂਜਾ ਵਿਆਹ, ਸੋਚਿਆ ਨਹੀਂ ਸੀ ਜਾਂਦਾ।

ਜਦੋਂ ਇਹਨਾਂ ਦੇ ਘਰ ਸ੍ਰੀ ਜੋਧ ਸਿੰਘ ਜਨਮੇ ਤਾਂ ਨੌ ਮਹੀਨਿਆਂ ਦੇ ਬੱਚੇ ਨੂੰ ਛਡ ਗੋਪਾਲ ਸਿੰਘ ਵੀ ਦੇਹ ਤਿਆਗ ਗਏ। ਇਸ ਤਰ੍ਹਾਂ ਸੇਠ ਕਿਰਪਾਲ ਸਿੰਘ ਦੀ ਦਾਦੀ ਹੁਰਾਂ ਵੀ ਲਗ ਭਗ ਸਾਰੀ ਜ਼ਿੰਦਗੀ ਰੰਡੇਪੇ ਵਿਚ ਹੀ ਕੱਟੀ।

ਸ੍ਰੀ ਜੋਧ ਸਿੰਘ ਨੇ ਮੱਤ ਬੁੱਧ ਸੰਭਲ ਕੇ ਆਪਣੇ ਚਾਚਾ ਸੰਤ ਬੁੱਧ ਸਿੰਘ (ਜੋ ਅਜ ਕਲ ਗਦਵਾ, ਬਿਹਾਰ ਦੇ ਵਸਨੀਕ ਹਨ) ਨਾਲ ਵਪਾਰ ਸ਼ੁਰੂ ਕੀਤਾ। ਕਪੜੇ ਦੀ ਦੁਕਾਨ ਪਾਕੇ ਦੋਹਾਂ ਨੇ ਪੈਰ ਮਜ਼ਬੂਤ ਕਰ ਲਏ। ਫੇਰ ਇਹਨਾਂ ਵਲੋਂ ਹੀ ਆਪਣੀ ਜ਼ਮੀਦਾਰੀ ਵਿਚ ਇਕ ਪਿੰਡ ਵਸਾਇਆ ਗਿਆ ਜਿਸਦਾ ਨਾਂ ਸੀ ਨੁਸ਼ਹਿਰਾ ਖੋਜਿਆਂ।

ਕਿਰਪਾਲ ਸਿੰਘ ਹੁਰਾਂ ਇਸ ਪਿੰਡ ਦੇ ਵਸੇਬੇ ਨੂੰ ਆਪ ਡੌਲਿਆ ਅਤੇ ਏਸ ਨਗਰ ਵਿਚ ਸਰਦਾਰੀ ਕੀਤੀ।

ਜਦੋਂ ਪਾਕਿਸਤਾਨ ਬਣਿਆ, ਇਕ ਸਾਲ ਏਧਰ ਓਧਰ ਫਿਰਕੇ ਇਹ ਸਾਰੇ ਪਰਵਾਰ ਡਾਲਟਨ ਗੰਜ (ਬਿਹਾਰ ਪ੍ਰਾਂਤ) ਵਿਖੇ ਅਗਸਤ ੧੯੪੮ ਨੂੰ ਆ ਪਹੁੰਚੇ। ਏਥੇ ਕੱਪੜੇ ਦਾ ਕਾਰੋਬਾਰ ਜਾਰੀ ਕੀਤਾ।

ਸੰਤ ਜੋਧ ਸਿੰਘ ਦੇ ਘਰ ਅੱਠ ਲੜਕੇ ਪੈਦਾ ਹੋਏ: ੧. ਬਲਵੰਤ ਸਿੰਘ, ੨. ਕਿਰਪਾਲ ਸਿੰਘ, ੩. ਅਮਰ ਸਿੰਘ, ੪. ਮਹਿੰਦਰ ਸਿੰਘ, ੫. ਸੁਰਿੰਦਰ ਸਿੰਘ, ੬. ਇੰਦਰ ਸਿੰਘ, ੭. ਪ੍ਰੀਤਮ ਸਿੰਘ, ੮. ਅਜੀਤ ਸਿੰਘ।

ਉਪ੍ਰੋਕਤ ਬੱਚਿਆਂ ਦੇ ਪਿਤਾ ਜੀ ਨੂੰ ਇਕ ਵਾਰ ਸੰਕਲਪ ਹੋਇਆ ਕਿ ਇਹ ਜਿਉਂਦੇ ਜੀ ੧੦੧ ਅਖੰਡ ਪਾਠ ਕਰਵਾਣ। ਉਦੋਂ ਸੰਤ ਜੋਧ ਸਿੰਘ ਦਾ ਸਰੀਰ ਕਾਫ਼ੀ ਜਰਜਰਾ ਤੇ ਰੋਗ ਗ੍ਰਸਤ ਸੀ। ਕਿਰਪਾਲ ਸਿੰਘ ਜੀ ਨੇ ਤਦ ਸਤਿਗੁਰੂ ਜੀ ਦੇ ਚਰਨਾਂ ਵਿਚ ਪਿਤਾ ਦੀ ਦੇਹ ਅਰੋਗਤਾ ਲਈ ਅਰਦਾਸ ਕੀਤੀ। ਬੇਨਤੀ ਪ੍ਰਵਾਨ ਹੋਈ ਤੇ ਮਰਣ-ਮੰਜੇ ਤੇ ਪਏ ਹੋਏ ਸੰਤ ਜੋਧ ਸਿੰਘ ਮੁੜ ਟਹਿਕ ਉਠੇ। ਅਤੇ ਹੌਲੀ ਹੌਲੀ ਪੂਰੀ ਸਿਹਤ ਮਾਣਨ ਲਗੇ। ਪਿਤਾ ਦੀ ਇੱਛਾ ਪੂਰਤੀ ਲਈ ਸੇਠ ਕਿਰਪਾਲ ਸਿੰਘ ਅਤੇ ਭਰਾਵਾਂ ਨੇ ਲਗਾਤਾਰ ਚਾਰ ਸਾਲ ੧੦੧ ਅਖੰਡ ਪਾਠ ਨਾਮਧਾਰੀ ਮਰਿਆਦਾ ਅਨੁਸਾਰ ਕਰਵਾਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਜੋਧ ਸਿੰਘ ਜੀ ਨੂੰ ਸਤਿਕਾਰ ਅਤੇ ਮਾਣ ਦੇਣ ਦੀ ਕ੍ਰਿਪਾ ਕਰਦੇ। ਕਿਰਪਾਲ ਸਿੰਘ ਹੁਰਾਂ ਦਸਿਆ ਕਿ ਉਨ੍ਹਾਂ ਦੇ ਪਿਤਾ ਜੀ ਜਦੋਂ ਵੀ ਸਤਿਗੁਰੂ ਜੀ ਨੂੰ ਮਾਇਆ ਭੇਂਟ ਕਰਦੇ ਉਹਲੇ ਜਾਂ ਕੁਵੇਲੇ ਹੀ ਕਰਦੇ। ਉਹ ਵਿਖਾਵੇ ਵਿਚ ਵਿਸ਼ਵਾਸ ਨਹੀਂ ਸਨ ਰਖਦੇ। ਸੰਤ ਜੋਧ ਸਿੰਘ ਜੀ ਦੇ ਅੰਤਮ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਗੱਦੀ ਨਸ਼ੀਨ ਸਨ। ਆਪ ਜੀ ਦੇ ਚਰਨਾਂ ਨਾਲ ਵੀ ਸੰਤ ਜੋਧ ਸਿੰਘ ਜੀ ਦਾ ਅਪਾਰ ਸਨੇਹ ਸੀ। ਆਪ ਹਰ ਸਾਲ ਗੁਰੂ ਦਰਸ਼ਨਾਂ ਦੀ ਮੰਗ ਕਰਦੇ। ਪਰ ਸਤਿਗੁਰੂ ਜੀ ਆਪਣੀ ਸਹੂਲਤ

ਮੁਤਾਬਕ ਹੀ ਦਰਸ਼ਨ ਦੇਣ ਦੀ ਕਿਰਪਾ ਕਰਦੇ।

**ਡਾਲਟਨਗੰਜੀ-ਭਰਾਅ**

ਮੇਰੇ ਇਹ ਪੁਛਣ ਤੇ ਕਿ ਤੁਸਾਂ ਭਰਾਵਾਂ ਦਾ ਅਜ ਕਲ ਕੀ ਕਾਰੋਬਾਰ ਹੈ। ਕਿਰਪਾਲ ਸਿੰਘ ਹੁਰਾਂ ਦਸਿਆ ਕਿ ਅੱਠਾਂ ਭਰਾਵਾਂ ਕੋਲ ੩੨ ਕਾਰੋਬਾਰ ਹਨ। ਵੇਰਵਾ ਇਸ ਪਰਕਾਰ ਹੈ:

੧. ਸੰਤ ਬਲਵੰਤ ਸਿੰਘ : ਨਾਮਧਾਰੀ ਜਨਰਲ ਸਟੋਰਜ਼ ਡਾ: ਗੰ:
ਨਿਊ ਨਾਮਧਾਰੀ ਕਲਾਥ ਹਾਊਸ ਡਾ. ਗੰਜ

੨. ਸੰਤ ਕਿਰਪਾਲ ਸਿੰਘ : ਨਾਮਧਾਰੀ ਟੈਕਸਟਾਈਲ ਮਿਲਜ਼, ਬੰਬਈ।
ਨਾਮਧਾਰੀ ਵੀਵਿੰਗ ਫ਼ੈਕਟਰੀਜ਼, ਮਦਰਾਸ।
ਸ਼੍ਰੀ ਜਗਜੀਤ ਹੌਜ਼ਰੀ ਮਿਲਜ਼, ਕਲਕਤਾ।
ਨਾਮਧਾਰੀ ਬਲੀਚਿੰਗ ਕੰ: ਕਲਕਤਾ।
ਨਾਮਧਾਰੀ ਸ਼ਾਪਿੰਗ ਸੈਂਟਰ, ਦਿੱਲੀ।
ਨਾਮਧਾਰੀ ਮਾਰਕੀਟਿੰਗ ਕੰ:, ਡਾ: ਗੰ:।
ਨਾਮਧਾਰੀ ਹੌਜ਼ਰੀ, ਡਾ: ਗੰ:
ਬੰਬਈ ਮਿਲਜ਼ ਏਜੈਂਸੀਜ਼, ਡਾਲਟਨ ਗੰਜ।

੩. ਸੰਤ ਅਮਰ ਸਿੰਘ : ਨਾਮਧਾਰੀ ਕਲਾਥ ਹਾਊਸ, ਡਾਲਟਨ ਗੰਜ।
ਨਾਮਧਾਰੀ ਵਸਤ੍ਰਾਲੈ, ਡਾ: ਗੰ:।
ਨਾਮਧਾਰੀ ਰੈਸਟ ਹਾਊਸ, ਡਾਲਟਨ ਗੰਜ।
ਸ਼੍ਰੀ ਸਤਿਗੁਰੂ ਟੈਕਸਟਾਈਲਜ਼, ਅਹਿਮਦਾਬਾਦ।

੪. ਸ੍ਰੀ ਮਹਿੰਦਰ ਸਿੰਘ :
੫. ਸ੍ਰੀ ਸੁਰਿੰਦਰ ਸਿੰਘ : ਇਹਨਾਂ ਦੇ ਜ਼ਿੰਮੇ ਨਾਮਧਾਰੀ ਕਾਟਨ ਮਿਲਜ਼ ਅਤੇ ਨਾਮਧਾਰੀ ਰਾਈਸ ਮਿਲਜ਼, ਸ੍ਰੀ ਜੀਵਨ ਨਗਰ ਦਾ ਕੰਮ ਹੈ। (ਇਹ ਦੋਵੇਂ ਮਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਆਗ੍ਰਹਿ ਤੇ ਸ੍ਰੀ ਜੀਵਨ ਨਗਰ ਵਿਖੇ ਲਗਾਈਆਂ ਗਈਆਂ)

੬. ਪ੍ਰੋਫੈਸਰ ਇੰਦਰ ਸਿੰਘ : ਨਾਮਧਾਰੀ ਹੈਂਡ ਲੂਮ ਗੜ੍ਹਵਾ, (ਬਿਹਾਰ)।
ਜਨਪ੍ਰਿਅ ਵਸਤ੍ਰਾਲੈ, ਗੜ੍ਹਵਾ।
ਇੰਡੀਆ ਕਲਾਥ ਹਾਊਸ, ਡਾਲਟਨ ਗੰਜ।
ਨਾਮਧਾਰੀ ਟਿੰਬਰ ਟ੍ਰੇਡਰਜ਼, ਡਾਲਟਨ ਗੰਜ।

੭. ਸੰਤ ਪ੍ਰੀਤਮ ਸਿੰਘ : ਨਾਮਧਾਰੀ ਆਇਲ ਮਿਲਜ਼, ਡਾਲਟਨ ਗੰਜ।
ਨਾਮਧਾਰੀ ਕਟਪੀਸ ਕਲਾਥ ਹਾਊਸ, ਡਾਲਟਨ ਗੰਜ।

੮. ਸ੍ਰੀ ਅਜੀਤ ਸਿੰਘ : ਨਾਮਧਾਰੀ ਬ੍ਰਦਰਜ਼ (ਨਾਲ ਪੰਪ ਤੇ ਮੋਟਰ ਪੰਪ ਆਦਿ), ਡਾਲਟਨ ਗੰਜ।
ਨਾਮਧਾਰੀ ਪੰਪ ਹਾਊਸ, ਗੜ੍ਹਵਾ

ਇਹਨਾਂ ਭਰਾਵਾਂ ਦੁਆਰਾ ਹੇਠ ਲਿਖੇ ਸਮਾਜਕ ਕਾਰਜ ਵੀ ਕੀਤੇ ਗਏ:

੧. ਨਾਮਧਾਰੀ ਧਰਮਸਾਲਾ ਡਾਲਟਨ ਗੰਜ।

੨. ਸ੍ਰੀ ਸਤਿਗੁਰੂ ਹਰੀ ਪ੍ਰਤਾਪ, ਉੱਚ ਵਿਦਿਆਲਾ, ਚੈਨਪੁਰ, ਬਿਹਾਰ।

੩. ਜੋਧ ਸਿੰਘ ਨਾਮਧਾਰੀ ਮਹਿਲਾ ਮਹਾਂਵਿਦਿਆਲਾ, ਡਾਲਟਨ ਗੰਜ।

੪. ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਕਾਲਿਜ, ਗੜ੍ਹਵਾ, ਬਿਹਾਰ।

੫. ਨਾਮਧਾਰੀ ਰੀਲੀਫ਼ ਸੋਸਾਇਟੀ (ਰਜਿਸਟਰਡ)। ਇਸ ਨੇ ਬਿਹਾਰ ਵਿਚ ਪਏ ੧੯੬੭ ਦੇ ਕਾਲ ਸਮੇਂ ਬਾਜ਼ਾਰ ਦੇ ਰੇਟ ਨਾਲੋਂ/ਅਧੇ ਭਾਅ ਤੇ ੬੦੦੦ ਨਰ ਨਾਰਾਂ ਨੂੰ ੬ ਮਹੀਨੇ ਲਈ ਚਾਵਲ ਤੇ ਤੂੜੀ ਅਦਾ ਕੀਤੇ। ਚਾਵਲ ੧.੨੫ ਰੁਪੈ ਕਿਲੋ, ਤੂੜੀ ੮.੦੦ ਕੁਇੰਟਲ। ਇਸ ਨੇ ਮੱਧ ਵਰਗੀ ਲੋਕਾਂ ਦੀ ਬੜੀ ਮਦਦ ਕੀਤੀ।

੬. ਕਰੀਬ ਚਾਰ ਸਾਲ, ਸੂਬਾ ਸਾਹਿਬ ਸਿੰਘ ਦੀ ਯਾਦ ਵਿਚ ਹਰ ੧੦ ਜੂਨ ਨੂੰ (ਉਹਨਾਂ ਦੇ ਸਵਰਗਵਾਸ

ਦੇ ਦਿਨ) ਹਜ਼ਾਰੀ ਬਾਗ ਵਿਖੇ ਮੇਲੇ ਕੀਤੇ।

ਸੰਤ ਕਿਰਪਾਲ ਸਿੰਘ ਅਤੇ ਭਰਾਵਾਂ ਦੇ ਇਹ ਜਤਨ ਸਰਵਥਾ ਸਲਾਹੁਣ ਯੋਗ ਹਨ। ਮੈਂ ਉਨ੍ਹਾਂ ਦੇ ਹਰ ਕਾਰੋਬਾਰ ਨਾਲ ਨਾਮਧਾਰੀ ਨਾਂ ਦੀ ਵਰਤੋਂ ਦਾ ਕਾਰਨ ਪੁਛਿਆ। ਸੇਠ ਕਿਰਪਾਲ ਸਿੰਘ ਨੇ ਦਸਿਆ: ਜਦੋਂ ਦਿੱਲੀ ਵਿਖੇ ਰਮੇਸ਼ ਨਗਰ ਨਾਮਧਾਰੀ ਕਾਲੋਨੀ ਵਿਚ ਨਾਮਧਾਰੀਆਂ ਵਲੋਂ ਧਰਮਸਾਲਾ ਉਸਾਰੀ ਗਈ ਤਾਂ ਉਥੋਂ ਦੇ ਕੁਝ ਨਾਮਧਾਰੀਆਂ ਉਸਦਾ ਨਾਮ "ਰਾਮਗੜ੍ਹੀਆ ਧਰਮਸਾਲਾ" ਰਖਿਆ ਜਾਣ ਤੇ ਜ਼ੋਰ ਦਿਤਾ। ਪੂੰਜੂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਕੋਸ਼ਿਸ਼ ਦੀ ਮੁਖਾਲਫਤ ਕੀਤੀ ਤੇ ਡਟ ਕੇ ਆਖਿਆ ਕਿ ਉਹਨਾਂ ਨੂੰ ਕੋਈ ਜ਼ਾਤ, ਗੋਤ, ਭਾਈਚਾਰਾ 'ਨਾਮਧਾਰੀ' ਨਾਂ ਤੋਂ ਉੱਤਮ ਨਹੀਂ ਲਗਦਾ। ਉਹਨਾਂ ਨੇ ਧਰਮਸਾਲਾ ਨੂੰ 'ਨਾਮਧਾਰੀ ਧਰਮਸਾਲਾ' ਦਾ ਨਾਂ ਦਿਤਾ। ਤਦ ਤੋਂ ਮੈਂ ਇਹ ਪ੍ਰਣ ਕੀਤਾ ਕਿ ਮੇਰੇ ਦੁਆਰਾ ਜਾਰੀ ਸਾਰੇ ਕਾਰੋਬਾਰਾਂ ਦੇ ਨਾਮ 'ਨਾਮਧਾਰੀ' ਸ਼ਬਦ ਨਾਲ ਅਰੰਭ ਹੋਣਗੇ। ਅਤੇ ਲਗਪਗ ਏਸੇ ਤਰ੍ਹਾਂ ਕੀਤਾ ਗਿਆ।

ਅਤੇ ਨਾਲ ਲਗਦਿਆਂ ਸ਼ਾਪਿੰਗ ਸੈਂਟਰ ਦਿੱਲੀ ਦੀ ਗੱਲ ਸੁਣਾਂਦਿਆਂ ਉਨ੍ਹਾਂ ਕਿਹਾ: ਮੇਰੀ ਰੁਚੀ ਨਾਮਧਾਰੀ ਸ਼ਾਪਿੰਗ ਸੈਂਟਰ ਵਿਚ, ਸੱਚ ਪੁਛੋ ਤਾਂ ਨਹੀਂ ਰਹੀ।

## ਵਾਪਸੀ

ਅੱਜ ਰਾਤੀਂ ੯ ਵਜੇ ਥ੍ਰੀ ਟਾਇਰ ਤੇ ਸਲੀਪਿੰਗ ਬਰਥ ਲੈ ਕੇ ਦਿੱਲੀ ਨੂੰ ਸਫਰ ਜਾਰੀ ਕੀਤਾ। ਸਾਡੇ ਨਾਲ ਸ੍ਰੀ ਗੁਰਦੇਵ ਸਿੰਘ ਡਾਲਟਨ ਗੰਜ ਨੇ ਮੁਗਲ ਸਰਾਇ ਤਕ ਸਫਰ ਕੀਤਾ। ਬਿਨਾਰਸ ਆਏ ਤਾਂ ਇਕ ਨਾਮਧਾਰੀ ਬੀਬੀ ਨੇ ਆਪਣੇ ਨੂੰਹ ਪੁੱਤਰ ਨਾਲ ਸਾਡੇ ਵਾਸਤੇ ਲੰਗਰ ਪਕਾ ਕੇ ਲੈ ਆਂਦਾ ਤੇ ਕਲੇ ਆਦਿ ਫਲਾਂ ਦੀ ਟੋਕਰੀਆਂ ਵੀ ਸਾਨੂੰ ਲਭ ਕੇ ਭੇਟ ਕੀਤੀਆਂ। ਸਤਿਗੁਰੂ ਜੀ ਇਸ ਪਰਵਾਰ ਨੂੰ ਪਿਛਲੇ ਸਾਲ ੩੧ ਦਸਬੰਰ ਨੂੰ ਹੀ ਫੋਨ ਕਰਵਾ ਗਏ ਸਨ। ੩ ਜਨਵਰੀ ੧੯੭੯ ਨੂੰ ੫ ਵਜੇ ਸਵੇਰੇ ਦਿੱਲੀ ਆਣ ਉਤਰੇ।

ਕਲਕੱਤੇ ਵਿਖੇ ਗੁਰਦੇਵ ਸਿੰਘ ਸਰੋਦ ਨੂੰ ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਉਹ ਸੁਰਿੰਦਰ ਸਿੰਘ ਦਿੱਲੀ ਸਪੁਤਰ ਸੰਤ ਊਧਮ ਸਿੰਘ ਨੂੰ ਨਾਲ ਲੈ ਕੇ ਭੈਣੀ ਸਾਹਿਬ ਆਵੇ, ਹਰਭਜਨ ਸਿੰਘ ਤਾਂ ਆਵੇਗਾ ਹੀ ਪਰ ਕਵੀ ਹੁਰਾਂ ਨੂੰ ਵੀ ਨਾਲ ਲਿਆਂਦਾ ਜਾਵੇ। ਸਤਿਗੁਰੂ ਜੀ ੧੨ ਜਨਵਰੀ ੧੯੭੯ ਤਕ ਸ੍ਰੀ ਭੈਣੀ ਸਾਹਿਬ ਹੀ ਰਹਿਣਗੇ।

## ੮ ਜਨਵਰੀ ੧੯੭੯ ਐਤਵਾਰ
## ਨਵੀਂ ਦਿੱਲੀ

**ਸੁਆਗਤ !**

ਪਰਸੋਂ ਦੇ, ਮਹਾਰਾਜ ਬੀਰ ਸਿੰਘ ਜੀ ਤੇ ਉਹਨਾਂ ਦੇ ਵੱਡੇ ਸਪੁਤ੍ਰ ਠਾਕੁਰ ਦਲੀਪ ਸਿੰਘ ਦਿੱਲੀ ਆਏ ਹੋਏ ਹਨ। ਠਾਕੁਰ ਜੀ ਨੇ ਗੁਰਦੇਵ-ਹਰਭਜਨ ਸਿੰਘ ਨੂੰ ਸਤਿਗੁਰਾਂ ਦਾ ਸਨੇਹਾ ਦਿਤਾ ਕਿ ਸੁਰਿੰਦਰ ਸਿੰਘ ਗਾਇਕ ਅਤੇ ਕਵੀ ਹੁਰਾਂ ਨੂੰ ਨਾਲ ਲੈ ਕੇ ਭੈਣੀ ਸਾਹਿਬ ਆਉਣ। ਅਸੀਂ ਅਜੇ ਤਿਆਰੀਆਂ ਵੱਟ ਹੀ ਰਹੇ ਸਾਂ ਕਿ ਕਲ ਸ਼ਾਮੀ ਸ੍ਰ. ਹਰਵਿੰਦਰ ਸਿੰਘ ਤੋਂ ਪਤਾ ਲਗ ਗਿਆ ਕਿ ਸਤਿਗੁਰੂ ਜੀ ੮-੧-੭੯ ਨੂੰ ਹਵਾਈ ਜਹਾਜ਼ ਦੁਆਰਾ ਅਮ੍ਰਿਤਸਰੋਂ ਆ ਰਹੇ ਹਨ। ਪਹਿਲੇ ਦੱਸੇ ਪ੍ਰੋਗਰਾਮ ਅਨੁਸਾਰ ਸਤਿਗੁਰਾਂ ੧੨ ਜਨਵਰੀ ਤਕ ਭੈਣੀ ਸਾਹਿਬ ਰਹਿਣਾ ਸੀ।

ਅੱਜ ਆਉਣ ਦਾ ਪਤਾ ਖਾਸ ਖਾਸ ਥਾਵਾਂ ਤੇ ਲਗ ਗਿਆ। ਸ੍ਰ. ਹਰਵਿੰਦਰ ਸਿੰਘ ਹੰਸਪਾਲ ਨਾਲ ਉਸੇ ਦੀ ਗੱਡੀ ਤੇ ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ, ਸੇਠ-ਸਪੁਤ੍ਰ ਲਾਲ ਜੀ ਅਤੇ ਮੈਂ ਪਾਲਮ ਏਅਰ ਪੋਰਟ ਤੇ ਪਹੁੰਚੇ। ਸ੍ਰੀ ਮਹਾਰਾਜ ਜੀ, ਠਾਕੁਰ ਦਲੀਪ ਸਿੰਘ ਜੀ, ਸੇਠ ਸਪੁਤ੍ਰ ਭੂਪਿੰਦਰ ਸਿੰਘ ਸੰਤ੍ਰ ਰਣਧੀਰ ਸਿੰਘ ਸੇਠ ਧਰਮ ਸਿੰਘ ਹੁਰਾਂ ਦੀ ਕਾਰ ਤੇ ਗਏ। ਸ੍ਰ. ਸੁਰਿੰਦਰ ਸਿੰਘ ਮਨਚੰਦਾ, ਇਸ ਦੇ ਪਿਤਾ ਸੰਤ ਹਰਬੰਸ ਸਿੰਘ ਅਤੇ ਇਕ ਉਸ ਦੀ ਭੈਣ ਜਿਸ ਨੇ ਥਾਈਲੈਂਡ ਜਾਣਾ ਸੀ, ਇਹ ਵੀ ਪਹੁੰਚ ਗਏ। ਸ੍ਰ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ੍ਰ. ਮਨਮੋਹਣ ਸਿੰਘ, ਸ੍ਰ. ਚਰਨਜੀਤ ਸਿੰਘ, ਇਹਨਾਂ ਦੋਹਾਂ ਦੀ ਮਾਤਾ ਅਤੇ ਬੀਬੀ ਪਵਨਜੀਤ ਕੌਰ ਸਪੁਤਰੀ ਸ੍ਰ. ਸੇਵਾ ਸਿੰਘ, ਸੰਤ ਲਛਮਣ ਸਿੰਘ ਫਗਵਾੜਾ, ਸੰਤ ਕਿਰਪਾਲ ਸਿੰਘ ਮੋਤੀ ਨਗਰ, ਸਕੱਤਰ ਗੁਰਦੀਪ ਸਿੰਘ ਰਮੇਸ਼ ਨਗਰ, ਮਿਃ ਕਪੂਰ ਸ਼ਾਹਬਾਦ ਮਾਰਕੰਡਾ, ਅਤੇ ੫-੭ ਹੋਰ ਸਰੀਰ ਸਤਿਗੁਰੂ ਜੀ ਦੇ ਸੁਆਗਤ ਲਈ ਏਅਰਪੋਰਟ ਤੇ ਨਜ਼ਰ ਪਏ।

ਸੁਆਗਤ ਹਾਲ ਵਿਚ ਨਾਮਧਾਰੀਆਂ ਦੀਆਂ ਸਿੱਧੀਆਂ ਸਫੈਦ ਦਸਤਾਰਾਂ, ਚੂੜੀਦਾਰ ਪਜਾਮੇ ਤੇ ਬਾਕੀ ਇਕਸਾਰ ਵੇਸ਼ ਭੂਸ਼ਾ ਲੋਕਾਂ ਲਈ ਆਕਰਸ਼ਣ ਸੀ। ਐਨ ੯.੨੦ ਤੇ, ਅੰਮ੍ਰਿਤਸਰੋਂ ਦਿੱਲੀ ਤਕ ਦਾ ੫੦ ਮਿੰਟਾਂ ਵਿਚ ਸਫਰ ਕਰਕੇ ਹਵਾਈ ਜਹਾਜ਼ ਆਣ ਉਤਰਿਆ। ਇਸ ਸਫਰ ਦਾ ਫੀ ਟਿਕਟ ੨੦੦/— ਕਰਾਇਆ ਹੈ।

ਸ੍ਰੀ ਸਤਿਗੁਰੂ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਵਾ, ਅਤੇ ਸ੍ਰ. ਸੁਰਜੀਤ ਸਿੰਘ ਸਪੁਤਰ ਸ੍ਰ. ਸੂਰਤ ਸਿੰਘ ਜੋ ਅਜੇ ਬੀਤੇ ਮੰਗਲ ਹੀ ਨੈਰੋਬੀਓਂ ਆਏ ਸਨ, ਉਤਰੇ। ਸੱਚੇ ਪਾਤਸ਼ਾਹ ਨੇ ਹਲਕੇ ਅਸਮਾਨੀ ਰੰਗ ਦੀ ਪਸ਼ਮੀਨੇ ਦੀ ਅੰਚਕਨ ਪਹਿਨੀ ਹੋਈ ਸੀ, ਬਾਕੀ ਦੇ ਬਸਤਰ ਸਫੈਦ ਖੱਦਰ ਦੇ।

ਸੁਆਗਤ ਹਾਲ ਵਿਚ ਦਾਖਲ ਹੁੰਦਿਆਂ ਹੀ, ਹਾਜ਼ਰ ੨੫-੩੦ ਸਜਨਾਂ ਨੇ, ਨੰਗੇ ਪੈਰੀਂ ਹੋ ਸ੍ਰੀ ਸਤਿਗੁਰੂ ਜੀ ਦੇ ਚਰਨ ਛੂਹੇ।

ਸਤਿਗੁਰੂ ਜੀ ਨਜ਼ਰਾਂ ਮਿਲਾ ਮੁਸਕਰਾ ਕੇ, ਜਾਂ ਇਕ ਦੋ ਸ਼ਬਦ ਆਖ ਕੇ ਹਰੇਕ ਨੂੰ ਨਿਵਾਜ ਰਹੇ ਸਨ। ਫਿਰ, ਕੋਲ ਖਲੋਤੇ ਕਸ਼ਮੀਰ ਸਰਕਾਰ ਦੇ ਟੂਰਿਜ਼ਮ ਵਿਭਾਗ ਦੇ ਮੈਨੇਜਰ ਨੂੰ ਅਗੇ ਕਰਕੇ ਉਸ ਨਾਲ ਸ੍ਰੀ ਮਹਾਰਾਜ ਜੀ, ਸ੍ਰੀ ਠਾਕੁਰ ਜੀ ਤੇ ਸ੍ਰ. ਹੰਸਪਾਲ ਦੀ ਜਾਣ ਪਛਾਣ ਕਰਵਾਈ। ਮੈਨੂੰ ਤਕਾ ਕੇ ਉਸ ਨੂੰ ਦੱਸਿਆ : ਲੇਖਕ ਹੈ, ਕਵੀ ਹੈ, ਸਾਡੇ ਨਾਲ ਪੜ੍ਹਦਾ ਰਿਹਾ ਹੈ, ਚੰਗਾ ਸਮਝਦਾਰ ਹੈ।

ਬਾਹਰ ਨਿਕਲੇ ਤਾਂ ਜੈਕਾਰਿਆਂ ਦੀ ਗੂੰਜ ਵਿਚ ਕੋਠੀ ਪੂਸਾ ਰੋਡ ਨੂੰ ਸੇਠ ਜੀ ਦੀ ਕਾਰ ਵਿਚ ਧਰਮ ਸਿੰਘ ਨਾਲ ਚਲੇ।

## ਕੋਠੀ ਪੂਸਾ ਰੋਡ

ਕੋਠੀ ਆਉਂਦਿਆਂ ਨੂੰ ਹੋਰ ੩੦-੪੦ ਇਸਤਰੀਆਂ ਪੁਰਸ਼ ਸਤਿਗੁਰੂ ਜੀ ਨੂੰ ਨਮਸਕਾਰ ਕਰ ਤਾਬਿਆ ਵਿਚ ਖਲੋਤੇ ਹੋਏ ਸਨ। ਵਰਾਂਡੇ ਵਿਚ ਖਲੋਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਾਈਸ ਪ੍ਰੈਜ਼ੀਡੈਂਟ ਸ੍ਰ. ਸੁਲੱਖਣ ਸਿੰਘ ਤੇ ਇਨ੍ਹਾਂ ਨਾਲ ਆਏ ਸ੍ਰ. ਨਿਰਮਲ ਸਿੰਘ ਜੋ ਕਿ ਆਲ ਇੰਡੀਆ ਮੈਡੀਕਲ ਇਨਸਟੀਚਿਊਟ ਦਿੱਲੀ ਦੇ ਮੁਖ ਪ੍ਰਬੰਧਕ ਹਨ ਸਤਿਗੁਰੂ ਜੀ ਨਾਲ ਵਾਰਤਾਲਾਪ ਕਰਨ ਲਗੇ। ਇਹ ਉਹ ਬੈਲਟ ਪੇਪਰ ਵਿਖਾ ਰਹੇ ਸਨ ਜੋ ਰਾਮਗੜ੍ਹੀਆ ਕੋ-ਆਪ ਬੈਂਕ ਦੀ ਚੋਣ ਵਿਚ ਵਰਤੇ ਜਾਣੇ ਸਨ। ਇਸ ਵਿਚ ਦੋ ਜਣੇ ਸਿੱਧੀ ਦਸਤਾਰ ਵਾਲੇ ਵੀ ਸਨ : ਸ੍ਰ. ਅਮਰ ਸਿੰਘ ਨਿਰਮਾਣ ਤੇ ਸ੍ਰ. ਰਤਨ ਸਿੰਘ। ਵੋਟਾਂ ਅੱਜ ਪੈ ਹਟੀਆਂ ਹਨ ਤੇ ਗਿਣਤੀ ਹੋ ਰਹੀ ਹੈ। ਰਾਤ ੮ ਵਜੇ ਤਕ ਜੇਤੂ ਸੱਜਣਾਂ ਦਾ ਐਲਾਨ ਹੋ ਜਾਵੇਗਾ।

ਕੋਈ ੧੫ ਕੁ ਮਿੰਟ ਮਿਲਣ-ਗਿਲਣ ਵਾਲਿਆਂ ਨੂੰ ਦਰਸ਼ਨ ਦੇ ਕੇ "ਚੰਗਾ ਫਿਰ ਮੈਂ ਤਾਂ ਹੁਣ ਅਗਲੀ ਤਿਆਰੀ ਕਰਨਾਂ" ਆਖ ਸਤਿਗੁਰੂ ਜੀ ਨੇ ਇਕ ਤਰ੍ਹਾਂ ਨਾਲ ਸੰਗਤ ਨੂੰ ਵਿਦਾ ਕੀਤਾ। ਪਰ ਸਤਿਗੁਰੂ ਜੀ ਨੂੰ ਛੱਡਣ ਤੇ, ਜਿਵੇਂ ਸੰਗਤ ਦਾ ਜੀ ਨਹੀਂ ਸੀ ਕਰਦਾ।

ਸ: ਸੁਲੱਖਣ ਸਿੰਘ ਤੇ ਸ: ਹਰਵਿੰਦਰ ਸਿੰਘ ਖਲੋ ਖਲੋਤਿਆਂ ਹੀ ਸਤਿਗੁਰੂ ਜੀ ਨੂੰ ਇੰਦਰਾ ਕਾਂਗਰਸ ਦੀ ਬਣਤਰ ਉਸ ਵਿਚ ਇਨ੍ਹਾਂ ਦੋਹਾਂ ਦੀ ਸ਼ਮੂਲੀਅਤ ਅਤੇ ਸ: ਬੂਟਾ ਸਿੰਘ ਬਾਰੇ ਗੱਲਬਾਤ ਕੀਤੀ। ਹੰਸਪਾਲ ਦੀ ਜ਼ਬਾਨੀ ਇਹ ਸੀ ਕਿ ਸ ਬੂਟਾ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਇਹ ਇਕ ਕਾਂਗਰਸ ਦਾ ਜਨਰਲ ਸਕਤਰ ਹੈ। ਸਤਿਗੁਰੂ ਜੀ ਨੇ ਹੰਸਪਾਲ ਨੂੰ ਇਸੇ ਮਹੀਨੇ ਦੀ ੧੮ ਤੋਂ ੨੧-੨੨ ਤਾਰੀਖ ਤਕ ਕੋਈ ਦਿਨ ਨਿਸਚਿਤ ਕਰਨ ਦਾ ਹੁਕਮ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਸ੍ਰ. ਸੁਲਖਣ ਸਿੰਘ ਨਾਲ ਆਏ ਨੌਜਵਾਨ ਸ: ਨਿਰਮਲ ਸਿੰਘ ਨੂੰ ਬਚਨ ਕੀਤਾ : ਅਗੇ ਤਾਂ ਤੁਸੀਂ ਇੰਗਲੈਂਡ ਚੋਂ ਐਡਮਿਨਿਸਟ੍ਰੇਸ਼ਨ ਦੀਆਂ ਵਿਸ਼ੇਸ਼ ਡਿਗਰੀਆਂ ਲੈ ਕੇ ਆਏ ਹੋ, ਹੁਣ ਜ਼ਰਾ ਏਥੋਂ ਵੀ ਲੈ ਕੇ ਜਾਇਓ। ਵਿਚੋਲੇ ਦੀ ਇੰਤਜ਼ਾਰ ਨਾ ਕਰਨੀ। ਜਦੋਂ ਜੀ ਕਰੇ ਮਿਲ ਜਾਣਾ। ਸਿੰਘ ਵਿਦਾ ਹੋ ਗਏ।

ਜਾਂ ਸਤਿਗੁਰੂ ਜੀ ਦੇ ਆਪਣੇ ਬਿਰਾਜਣ ਕਮਰੇ ਵਿਚ ਪਧਾਰੇ ਤਾਂ ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ, ਅਤੇ ਸ: ਸੇਵਾ ਸਿੰਘ ਨਾਮਧਾਰੀ ਏਜੰਸੀ ਨੂੰ ਅੰਦਰ ਬੁਲਾ ਲਿਆ। ਮਾਲੂਮ ਨਹੀਂ ਕਿਸ ਸੰਬੰਧ ਵਿਚ ਵਾਰਤਾਲਾਪ ਹੋਇਆ।

ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਪਹੁੰਚਿਆਂ ਬੈਠਣ ਕਮਰੇ ਵਿਚ ਰੌਣਕਾਂ ਲਗ ਗਈਆਂ। ਸ: ਸੁਖਦਰਸ਼ਨ ਸਿੰਘ, ਇਨ੍ਹਾਂ ਦੀ ਪਤਨੀ ਬੀਬੀ ਸੁਰਜੀਤ ਕੌਰ, ਸੰਤ ਗੁਰਬਖ਼ਸ਼ ਸਿੰਘ ਮਸਤਾਨਾ, ਸ: ਸੁਖਬੀਰ ਸਿੰਘ ਗੁਲਾਟੀ ਤੇ ਇਨ੍ਹਾਂ ਦੀ ਪਤਨੀ ਬੀਬੀ ਸੁਰਜੀਤ ਐਮ. ਏ., ਸੇਠ ਅਵਤਾਰ ਸਿੰਘ ਬੈਂਕੌਕ ਤੇ ਇਕ ਹਿੰਦੂ ਸੱਜਣ, ਮਹੰਤ ਗੁਰਬਖ਼ਸ਼ ਸਿੰਘ ਗਾਂਧੀ ਨਗਰ, ਸ: ਸੰਤੋਖ ਸਿੰਘ ਕਾਨਪੁਰ, ਸ: ਜਵਾਹਰ ਸਿੰਘ ਕਾਮੱਕਾ, ਸ: ਨਰਿੰਦਰ ਸਿੰਘ ਖੁਰਾਣਾ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਇਨ੍ਹਾਂ ਦਾ ਸਹੁਰਾ ਸੰਤ ਨਿਰੰਜਨ ਸਿੰਘ ਕੁਲੂ, ਸ੍ਰੀ ਹਰਭਜਨ ਸਿੰਘ ਦੀ ਸੁਪਤਨੀ, ਬੀਬੀ ਪ੍ਰੀਤਮ ਕੌਰ ਦਿੱਲੀ, ਸੰਤ ਹਰਭਜਨ ਸਿੰਘ (ਸੇਵਕ ਸੰਤ ਮੋਹਣ ਸਿੰਘ), ਸੰਤ ਹਰਭਜਨ ਸਿੰਘ ਟਾਈਪਿਸਟ, ਅਤੇ ਹੋਰ ਦੋ ਚਾਰ ਜਵਾਨ ਤੇ ਬੀਬੀਆਂ ਇਸ ਕਮਰੇ ਵਿਚ ਹਾਜ਼ਰ ਸਨ।

